ਵੀ ਬਨੂੜ ਤੋਂ ਚੱਲ ਕੇ ਸਿੰਘ ਜੱਥਿਆਂ ਦੇ ਸੁਆਗਤ ਲਈ ਅੱਗੇ ਵਧ ਆਇਆ ਸੀ। ਦੋਵੇਂ ਧਿਰਾਂ ਚੱਪੜ-ਚਿੜੀ ਦੇ ਮੈਦਾਨ ਵਿਚ ਆ ਇਕੱਠੀਆਂ ਹੋਈਆਂ ਸਨ।

ਚੱਪੜ-ਚਿੜੀ ਦਾ ਮੈਦਾਨ ਕਿਥੇ ਹੈ ਅਤੇ ਕਿਸ ਤਰ੍ਹਾਂ ਦਾ ਹੈ ਇਸ ਬਾਰੇ ਅਜੇ ਤਕ ਬੰਦਾ ਸਿੰਘ ਬਹਾਦੁਰ ਦੇ ਸਬੰਧ ਵਿਚ ਲਿਖਣ ਵਾਲੇ ਕਿਸੇ ਵੀ ਇਤਿਹਾਸਕਾਰ ਨੇ ਅੱਖੀਂ ਦੇਖਿਆ ਹਾਲ ਨਹੀਂ ਲਿਖਿਆ। ਕਰਮ ਸਿੰਘ ਹਿਸਟੋਰੀਅਨ ਨੂੰ ਤਾਂ ਇਸ ਦੀ ਸਥਿਤੀ ਦਾ ਹੀ ਪਤਾ ਨਹੀਂ ਸੀ। ਉਹ ਲਿਖਦਾ ਹੈ ਕਿ 'ਇਹ ਨਾਮ (ਚੱਪੜ-ਚਿੜੀ) ਰਤਨ ਸਿੰਘ ਭੰਗੂ ਨੇ ਆਪਣੇ *ਪੰਥ ਪ੍ਰਕਾਸ਼* ਵਿਚ ਦਿਤਾ ਹੈ ਪਰ ਇਸ ਨਾਮ ਦਾ ਪਿੰਡ ਸਰਹਿੰਦ ਦੇ ਆਸ ਪਾਸ ਕੋਈ ਨਹੀਂ, ਘਨੌਰ ਦੇ ਤਅੱਲਕੇ ਵਿਚ ਰਾਜ-ਪੁਰਿਓਂ ਦਸ ਕੁ ਮੀਲ ਚੱਪੜ ਪਿੰਡ ਹੈ ਅਤੇ ਸਰਹਿੰਦੋਂ ਬਾਰਾਂ ਕੋਹ ਚੜ੍ਹੀ ਪਿੰਡ ਹੈ। ਪਰ ਇਹ ਦੋਵੇਂ ਹੀ ਨਹੀਂ ਹੋ ਸਕਦੇ।'[4] ਡਾ. ਗੰਡਾ ਸਿੰਘ ਨੇ ਵੀ ਇਸ ਥਾਂ ਬਾਰੇ ਕਿਸੇ ਦੂਸਰੇ ਵਿਅਕਤੀ ਕੋਲੋਂ ਸੁਣ ਕੇ ਹੀ ਲਿਖਿਆ ਹੈ। ਖੁਦ ਉਨ੍ਹਾਂ ਨੇ ਵੀ ਇਸ ਮੈਦਾਨ ਨੂੰ ਨਹੀਂ ਦੇਖਿਆ। ਹੋਰ ਵੀ ਕਿਸੇ ਲੇਖਕ ਨੇ ਇਹ ਚੱਪੜ-ਚਿੜੀ ਦਾ ਮੈਦਾਨ ਨਹੀਂ ਦੇਖਿਆ। ਚੱਪੜ-ਚਿੜੀ ਦਾ ਮੈਦਾਨ ਸਰਹਿੰਦ ਤੋਂ 24–25 ਕਿਲੋਮੀਟਰ ਦੀ ਵਿੱਥ ਤੇ ਉੱਤਰ ਵਾਲੇ ਪਾਸੇ ਹੈ। ਇਸ ਸਮੇਂ ਇਹ ਬਨੂੜ-ਖਰੜ ਸੜਕ ਦੇ ਉਪਰ ਬਨੂੜ ਵਲੋਂ ਲਾਂਡਰਾਂ ਲੰਘ ਕੇ ਸਵਰਾਜ ਫੈਕਟਰੀ ਦੇ ਕੋਲ ਮੁੱਖ ਸੜਕ ਤੋਂ ਤਕਰੀਬਨ ਡੇਢ ਕੁ ਕਿਲੋਮੀਟਰ ਦੀ ਵਿੱਥ ਤੇ ਹੈ। ਚੱਪੜ-ਚਿੜੀ ਨਾਂ ਦੇ ਦੋ ਪਿੰਡ ਹਨ : ਇਕ ਚੱਪੜ-ਚਿੜੀ ਕਲਾਂ (ਵੱਡਾ) ਅਤੇ ਦੂਸਰਾ ਚੱਪੜ-ਚਿੜੀ ਖੁਰਦ (ਛੋਟਾ)। ਖੁਰਦ ਪਹਿਲਾਂ ਆਉਂਦਾ ਹੈ ਅਤੇ ਕਲਾਂ ਪਿੱਛੋਂ। ਦੋਹਾਂ ਵਿਚਕਾਰ ਵੀ ਡੇਢ ਦੋ ਕਿਲੋਮੀਟਰ ਦਾ ਫਾਸਲਾ ਹੈ। ਜੰਗ ਦਾ ਮੈਦਾਨ ਦੋਹਾਂ ਪਿੰਡਾਂ ਤੋਂ ਹੱਟ ਕੇ ਹੈ। ਭਾਵੇਂ ਅੱਜ ਇਹ ਮੈਦਾਨ ਨਿੱਜੀ ਜਾਇਦਾਦ ਹੈ ਅਤੇ ਕੁਝ ਕੁ ਰਕਬਾ ਵੱਡੇ ਪਿੰਡ ਦੀ ਪੰਚਾਇਤ ਦਾ ਹੈ ਫਿਰ ਵੀ ਉਹ ਟਿੱਬਾ, ਜਿਥੇ ਕਿ ਬੰਦਾ ਸਿੰਘ ਬਹਾਦੁਰ ਬੈਠ ਕੇ ਸਮੁੱਚੇ ਮੈਦਾਨ ਵਿਚ ਨਿਗਾਹ ਰੱਖ ਰਿਹਾ ਸੀ, ਅਜੇ ਵੀ ਕੁਝ ਹਾਲਤ ਵਿਚ, ਨਿਸ਼ਾਨੀ ਦੇ ਤੌਰ ਤੇ ਕਾਇਮ ਹੈ। ਇਥੋਂ ਦੇ ਵਿਅਕਤੀਆਂ[5] ਦੇ ਦੱਸਣ ਅਨੁਸਾਰ ਇਹ ਟਿੱਬਾ ਅੱਜ ਤੋਂ ਕੋਈ ਤੀਹ-ਚਾਲੀ ਸਾਲ ਪਹਿਲਾਂ 35-40 ਫੁੱਟ ਉੱਚਾ ਸੀ। ਬਾਅਦ ਵਿਚ ਇਥੋਂ ਲੋਕ ਅਤੇ ਹੋਰ ਸੰਸਥਾਵਾਂ ਮਿੱਟੀ ਚੁੱਕਦੀਆਂ ਰਹੀਆਂ। ਇਸ ਕਰਕੇ ਅੱਜ ਇਹ ਇਕ ਉੱਚੇ-ਟਿੱਬੇ ਦਾ ਰੂਪ ਨਹੀਂ ਹੈ ਸਗੋਂ ਬਾਕੀ ਮੈਦਾਨ ਨਾਲੋਂ ਥੋੜ੍ਹਾ ਜਿਹਾ ਹੀ ਉੱਚਾ ਹੈ।[6] ਇਸ ਟਿੱਬੇ ਦੇ ਪਿਛਲੇ ਪਾਸੇ 'ਪਟਿਆਲਾ ਕੀ ਰਾਓ' ਨਾਂ ਦੀ ਨਦੀ ਵਗਦੀ ਸੀ। ਇਸ ਵਿਚ ਬੜਾ ਸਾਫ ਪਾਣੀ ਵਹਿੰਦਾ ਸੀ। ਅੱਜ ਭਾਵੇਂ ਇਹ ਨਦੀ ਬੰਦ ਹੋ ਗਈ ਹੈ। ਇਸ ਮੈਦਾਨ ਵਿਚ ਅਨੇਕਾਂ ਹੀ ਛੱਪੜ (ਢਾਬਾਂ) ਸਨ, ਇਨ੍ਹਾਂ ਛੱਪੜਾਂ ਕਰਕੇ ਹੀ ਇਸ ਖੇਤਰ ਦਾ ਨਾਂ ਛੱਪੜਾਂ ਵਾਲਾ ਜੰਗਲ ਜਾਂ ਛੱਪੜਾਂ ਵਾਲੀ ਝਿੜੀ ਪਰਚੱਲਤ ਹੋਇਆ ਸੀ। ਚੱਪੜ-ਚਿੜੀ ਇਸੇ ਹੀ ਭਾਵ ਵਾਲਾ ਨਾਂ ਹੈ। ਇਹ ਪਹਾੜ ਦੀ ਤਰਾਈ ਵਾਲਾ ਖੇਤਰ ਹੈ। ਇਥੋਂ ਦੀ ਕਈ ਬਰਸਾਤੀ ਨਦੀਆਂ-ਨਾਲੇ ਨਿਕਲਣ ਕਾਰਨ ਹੀ ਇਹ ਸਾਰਾ ਖੇਤਰ ਉੱਚਾ-ਨੀਵਾਂ ਹੈ। ਧਰਤੀ ਹੇਠਲਾ ਪਾਣੀ ਥੋੜ੍ਹਾ ਹੈ ਅਤੇ ਦੂਰ ਹੈ। ਕੁਝ ਛੱਪੜ ਕੁਦਰਤੀ ਤੌਰ ਤੇ ਬਣੇ ਹੋਏ ਹਨ ਅਤੇ ਕੁਝ ਲੋਕਾਂ ਰਾਹੀਂ ਆਪਣੀ ਲੋੜ ਮੁਤਾਬਕ ਪੁੱਟ ਕੇ ਬਣਾਏ ਗਏ ਹਨ। ਇਕ ਵੱਡਾ ਪੁਰਾਤਨ ਛੱਪੜ ਇਸ ਸਮੇਂ ਸ੍ਰ. ਬਲਵੰਤ ਸਿੰਘ, ਸਾਬਕਾ ਸਰਪੰਚ, ਚੱਪੜ-ਚਿੜੀ ਕਲਾਂ ਦੇ ਰਕਬੇ ਵਿਚ ਹੈ ਜਿਸ ਨੂੰ ਪੂਰ ਕੇ ਖੇਤ ਵਿਚ ਰਲਾ ਲਿਆ ਗਿਆ ਹੈ। ਇਕ ਹੋਰ ਪੁਰਾਤਨ ਛੱਪੜ ਵਰਤਮਾਨ ਗੁਰਦੁਆਰੇ ਵਾਲੇ ਖੇਤਰ ਵਿਚ ਸੀ। ਇਸ ਨੂੰ ਵੀ ਮਿੱਟੀ ਨਾਲ ਭਰ ਕੇ ਬਾਕੀ ਜ਼ਮੀਨ ਵਿਚ ਮਿਲਾ ਗਿਆ ਹੈ। ਇਕ ਹੋਰ ਬਹੁਤ ਵੱਡਾ ਪੁਰਾਤਨ ਛੱਪੜ (ਢਾਬ) ਬਨੂੜ-ਲਾਂਡਰਾਂ ਸੜਕ ਉਪਰ ਸਥਿਤ ਪਿੰਡ ਮੋਟੇ ਮਾਜਰਾ ਦੀ ਜੂਹ ਵਿਚ ਹੈ। ਇਹ ਬਹੁਤ ਵਿਸ਼ਾਲ ਢਾਬ ਸੀ। ਇਸੇ ਹੀ ਸੜਕ ਉਪਰ ਵਸੇ ਪੁਰਾਣੇ ਇਕ ਹੋਰ ਪਿੰਡ ਸਨੇਟਾ ਵਿਚ ਵੀ ਇਕ ਬਹੁਤ ਵਿਸ਼ਾਲ ਟੋਬਾ ਹੈ। ਇਹ ਟੋਬੇ ਜਾਂ ਛੱਪੜ ਹੀ ਇਸ ਇਲਾਕੇ ਦੀ ਪਛਾਣ ਸਨ।

'ਪਟਿਆਲਾ ਕੀ ਰਾਓ' ਨਦੀ ਦਾ ਉਸ ਵੇਲੇ ਭਾਵੇਂ ਨਾਂ ਕੁਝ ਹੋਰ ਹੋਣਾ ਹੈ ਪਰ ਇਹ ਨਦੀ ਇਸ ਖੇਤਰ ਨੂੰ ਮੁਸਲਮਾਨ ਅਤੇ ਗੈਰ-ਮੁਸਲਮਾਨ ਖੇਤਰ ਵਿਚ ਵੰਡਦੀ ਸੀ। ਇਸ ਨਦੀ ਦੇ ਉਤਰ-ਪੂਰਬ ਵਾਲੇ ਪਾਸੇ, ਭਾਵ ਕਿ ਵਰਤਮਾਨ ਮੁਹਾਲੀ ਵਾਲੇ ਪਾਸੇ ਗੈਰ-ਮੁਸਲਮਾਨ ਆਬਾਦੀ (ਹਿੰਦੂ-ਸਿੱਖ) ਵਾਲੇ ਪਿੰਡ ਸਨ। ਇਹ ਸਨ : ਕੁੰਭੜਾ, ਸੁਹਾਣਾ, ਮਟੌੜ, ਮਨੌਲੀ ਜਾਂ ਮੌਲੀ ਅਤੇ ਮਾਨਕ ਮਾਜਰਾ ਆਦਿ। ਇਹ ਸਾਰੇ ਵੈਦਵਾਨ ਜੱਟਾਂ ਦੇ ਪਿੰਡ ਸਨ। ਨਦੀ ਦੇ ਪੱਛਮ ਵੱਲ, ਭਾਵ ਕਿ ਲਾਂਡਰਾਂ ਅਤੇ ਖਰੜ ਵਾਲੇ ਪਾਸੇ ਮੁਸਲਮਾਨ ਆਬਾਦੀ ਵਾਲੇ ਪਿੰਡ ਸਨ। ਖਾਸ ਚੱਪੜ-ਚਿੜੀ ਦੇ ਦੋਵੇਂ ਪਿੰਡ ਮੁਸਲਮਾਨ ਆਬਾਦੀ ਵਾਲੇ ਪਿੰਡ ਸਨ।[7] ਇਨ੍ਹਾਂ ਦੋਵੇਂ ਪਿੰਡਾਂ ਵਿਚ ਮਸਜਿਦਾਂ ਸਨ ਜਿਹੜੀਆਂ ਹੁਣ ਵੀ ਉਸੇ ਹਾਲਤ ਵਿਚ ਸੰਭਾਲੀਆਂ ਹੋਈਆਂ ਹਨ। ਇਨ੍ਹਾਂ ਤੋਂ ਇਲਾਵਾ, ਕੈਲੋਂ, ਸੈਦਪੁਰ, ਮਾਣਕਪੁਰ ਆਦਿ ਪਿੰਡ ਸਨ। ਬੰਦਾ ਸਿੰਘ ਬਹਾਦੁਰ ਦਾ ਕੈਂਪ (ਡੇਰਾ) 'ਪਟਿਆਲਾ ਕੀ ਰਾਓ' ਨਦੀ ਉਪਰ ਅਤੇ ਉਕਤ

---

4. ਪੂਰਵ ਅੰਕਤ, ਪੰਨਾ 66.
5. ਇਹ ਵਿਅਕਤੀ ਹਨ : ਸ. ਜੋਰਾ ਸਿੰਘ, ਸਾਬਕਾ ਸਰਪੰਚ, ਚੱਪੜ-ਚਿੜੀ ਖੁਰਦ ਅਤੇ ਸ੍ਰ. ਬਲਵੰਤ ਸਿੰਘ, ਸਾਬਕਾ ਸਰਪੰਚ, ਚੱਪੜ-ਚਿੜੀ ਕਲਾਂ।
6. ਇਸ ਸਮੇਂ ਇਸ ਟਿੱਬੇ ਤੋਂ ਮਿੱਟੀ ਚੁੱਕੀ ਹੋਈ ਹੈ ਅਤੇ ਇਥੇ ਕਿਸੇ ਡੀਲਰ ਨੇ ਨਿੱਜੀ ਤੌਰ ਤੇ ਪਲਾਟ ਕੱਟੇ ਹੋਏ ਹਨ।
7. 1947 ਦੀ ਵੰਡ ਸਮੇਂ ਇਹ ਪਿੰਡ ਖਾਲੀ ਹੋ ਗਏ ਸਨ। ਇਥੇ ਹਿੰਦੂ-ਸਿੱਖ ਆ ਕੇ ਵਸ ਗਏ ਸਨ। ਚੱਪੜ-ਚਿੜੀ ਖੁਰਦ ਦਿਖ ਅਤੇ ਸਹੂਲਤਾਂ ਪੱਖੋਂ ਜ਼ਿਆਦਾ ਵਿਕਸਤ ਹੈ। ਚੱਪੜ-ਚਿੜੀ ਕਲਾਂ ਵੱਡਾ ਪਿੰਡ ਹੋਣ ਕਰਕੇ ਉਤਨਾ ਸੁੰਦਰ ਅਤੇ ਵਿਕਸਤ ਨਹੀਂ ਹੈ। ਇਥੋਂ ਦੇ ਜ਼ਿੰਮੀਦਾਰ ਅਗਾਂਹ ਵਧੂ ਅਤੇ ਪੜ੍ਹੇ-ਲਿਖੇ ਵਿਅਕਤੀ ਹਨ। ਧਰਤੀ ਹੇਠ ਪਾਣੀ ਦੀ ਘਾਟ ਹੈ, ਨਹਿਰੀ ਪਾਣੀ ਹੈ ਨਹੀਂ।

ਦੱਸੇ ਗਏ ਸਿੱਖ-ਹਿੰਦੂ ਆਬਾਦੀ ਵਾਲੇ ਪਿੰਡਾਂ ਦੀ ਜੂਹ ਵਿਚ ਸੀ। ਬਨੂੜ ਤੋਂ ਲੈ ਕੇ ਚੱਪੜ-ਚਿੜੀ ਤਕ ਦਾ ਸਾਰਾ ਖੇਤਰ ਖਾਲਸਾ ਦਲਾਂ ਦੇ ਕਬਜ਼ੇ ਵਿਚ ਸੀ। 'ਪਟਿਆਲਾ ਕੀ ਰਾਓ' ਨਦੀ ਦੇ ਪਾਸ (ਚੱਪੜ-ਚਿੜੀ ਵਾਲੇ ਵਾਸੇ) ਉਹ ਉੱਚਾ ਟਿੱਬਾ ਸੀ ਜਿਸ ਉਪਰ ਬੰਦਾ ਸਿੰਘ ਬਹਾਦੁਰ ਬੈਠਾ ਸੀ। ਚੱਪੜ-ਚਿੜੀ, ਲਾਂਡਰਾਂ ਅਤੇ ਕੈਲੋਂ ਤੋਂ ਲੈ ਕੇ ਵਿਚੋਂ ਦੀ ਜੋ ਲਾਈਨ ਮੁਸਲਮਾਨ ਆਬਾਦੀ ਵਾਲੇ ਪਿੰਡਾਂ ਦੀ, ਸਰਹਿੰਦ ਤੀਕ ਪਹੁੰਚਦੀ ਸੀ ਉਸ ਪਾਸੇ ਸਰਹਿੰਦ ਦੇ ਵਜ਼ੀਰ ਖਾਨ ਦੀਆਂ ਫੌਜਾਂ ਸਨ।

ਸਵਾਲ ਇਥੇ ਇਹ ਪੈਦਾ ਹੁੰਦਾ ਹੈ ਕਿ ਸਰਹਿੰਦ ਨੂੰ ਜਿੱਤਣ ਲਈ ਅਤੇ ਲੜਾਈ ਕਰਨ ਲਈ, ਬੰਦਾ ਸਿੰਘ ਬਹਾਦੁਰ ਨੂੰ ਬਨੂੜ ਤੋਂ ਚੱਪੜ-ਚਿੜੀ ਵਾਲੇ ਮੈਦਾਨ ਵਿਚ ਆਉਣ ਦੀ ਕੀ ਲੋੜ ਸੀ ਜਦੋਂਕਿ ਸਰਹਿੰਦ ਉਪਰ ਹਮਲਾ ਤਾਂ ਬਨੂੜ ਤੋਂ ਵੀ ਹੋ ਸਕਦਾ ਸੀ। ਬਨੂੜ ਤੋਂ ਜਿੰਨੀ ਦੂਰ ਚੱਪੜ-ਚਿੜੀ ਸੀ ਉਤਨੀ ਹੀ ਦੂਰ ਸਰਹਿੰਦ ਸੀ। ਅੱਗੇ ਚੱਪੜ-ਚਿੜੀ ਤੋਂ ਵੀ ਸਰਹਿੰਦ 24-25 ਕਿਲੋਮੀਟਰ ਦੀ ਵਿੱਥ ਤੇ ਸੀ। ਇਸ ਕਰਕੇ ਬੰਦਾ ਸਿੰਘ ਨੇ ਬਨੂੜ ਤੋਂ ਹੀ ਸਰਹਿੰਦ ਉਪਰ ਹਮਲਾ ਕਿਉਂ ਨਹੀਂ ਕੀਤਾ? ਕੀ ਕਾਰਨ ਸੀ ਕਿ ਉਸ ਨੂੰ ਚੱਪੜ-ਚਿੜੀ ਦੇ ਮੈਦਾਨ ਵਿਚ ਆਉਣਾ ਪਿਆ ਸੀ? ਇਸ ਦਾ ਇਕ ਸੰਭਵ ਕਾਰਨ ਇਹ ਹੀ ਹੋ ਸਕਦਾ ਹੈ ਕਿ ਜਿਹੜਾ ਇਕ ਤਕੜਾ ਖਾਲਸਾ ਦਲ ਮਾਝੇ ਅਤੇ ਦੁਆਬੇ ਤੋਂ ਇਕੱਠਾ ਹੋ ਕੇ ਬੰਦਾ ਸਿੰਘ ਨਾਲ ਰਲਣ ਲਈ ਕੀਰਤਪੁਰ ਸਾਹਿਬ-ਰੋਪੜ ਦੇ ਰਸਤੇ ਆ ਰਿਹਾ ਸੀ ਪਹਿਲਾਂ ਤਾਂ ਇਸ ਨੂੰ ਰੋਪੜ ਵਿਖੇ ਹੀ ਮਲੇਰਕੋਟਲੇ ਤੇ ਰੋਪੜ ਦੀਆਂ ਫੌਜਾਂ ਨੇ ਰੋਕ ਕੇ ਰੱਖਣ ਦੀ ਕੋਸ਼ਿਸ ਕੀਤੀ ਸੀ ਪਰ ਉਹ ਰੋਕ ਨਹੀਂ ਸਕੇ ਸਨ। ਇਹ ਖਾਲਸਾ ਦਲ ਜਦੋਂ ਰੋਪੜ ਲੰਘ ਕੇ ਬੰਦਾ ਸਿੰਘ ਵੱਲ ਆ ਰਿਹਾ ਸੀ ਤਾਂ ਬੰਦਾ ਸਿੰਘ ਉਸ ਸਮੇਂ ਬਨੂੜ ਵਿਖੇ ਸੀ। ਜਿਉਂ ਹੀ ਵਜ਼ੀਰ ਖਾਨ ਨੂੰ ਇਸ ਗੱਲ ਦੀ ਖ਼ਬਰ ਮਿਲੀ ਕਿ ਰੋਪੜ ਤੋਂ ਖਾਲਸਾ ਦਲ ਮੁਗਲ ਫੌਜਾਂ ਨੂੰ ਹਰਾ ਕੇ ਬੰਦਾ ਸਿੰਘ ਵੱਲ ਆ ਰਿਹਾ ਹੈ ਅਤੇ ਬੰਦਾ ਸਿੰਘ ਵੱਲ (ਬਨੂੜ ਵੱਲ) ਆਉਣ ਦਾ ਰੋਪੜ ਤੋਂ ਰਸਤਾ ਕੁਰਾਲੀ ਅਤੇ ਖਰੜ ਵਿਚੋਂ ਦੀ ਹੀ ਸੀ। ਵਜ਼ੀਰ ਖਾਨ ਇਸ ਖਿਆਲ ਨਾਲ ਕਿ ਦੋਹਾਂ ਦਲਾਂ ਨੂੰ ਮਿਲਣ ਨਾ ਦਿਤਾ ਜਾਵੇ ਇਕ ਦਮ ਬੰਦਾ ਸਿੰਘ ਅਤੇ ਮਾਝੇ-ਦੁਆਬੇ ਦੇ ਖਾਲਸਾ ਦਲਾਂ ਦਾ ਰਸਤਾ ਕੱਟਣ ਲਈ ਚੱਪੜ-ਚਿੜੀ ਵਲ ਰਵਾਨਾ ਹੋ ਗਿਆ ਸੀ। ਵਜ਼ੀਰ ਖਾਨ ਦੀ ਇਹ ਚਾਲ ਦੇਖ ਕੇ ਬੰਦਾ ਸਿੰਘ ਵੀ ਬਨੂੜ ਵਲੋਂ ਉੱਧਰ ਨੂੰ ਚੱਲ ਪਿਆ ਸੀ। ਬੰਦਾ ਸਿੰਘ ਅਤੇ ਰੋਪੜ ਵਲੋਂ ਆ ਰਹੇ ਖਾਲਸਾ ਦਲ ਦੀ ਰਵਾਨਗੀ ਵਿਚ ਤੇਜ਼ੀ ਸੀ। ਇਸ ਤਰ੍ਹਾਂ ਬੰਦਾ ਸਿੰਘ ਅਤੇ ਖਾਲਸਾ ਦਲਾਂ ਦਾ ਮੇਲ ਚੱਪੜ-ਚਿੜੀ ਵਾਲੇ ਅਸਥਾਨ ਤੇ ਹੋ ਗਿਆ ਸੀ। ਦੋਵਾਂ ਦਲਾਂ ਦੀ ਸੁਮੇਲਤਾ ਨਾਲ ਬੰਦਾ ਸਿੰਘ ਦੀ ਹਮਲਾਕਰੂ ਤਾਕਤ ਬਹੁਤ ਵੱਧ ਗਈ ਸੀ ਅਤੇ ਉਹ ਚੱਪੜ-ਚਿੜੀ ਦਾ ਲੜਾਈ ਦੀ ਨੀਤੀ ਤੋਂ, ਸਭ ਤੋਂ ਵਧੀਆ ਹਿੱਸਾ ਰੋਕ ਕੇ ਬੈਠ ਗਿਆ ਸੀ। ਇਹ ਪਾਸਾ ਸਾਰਾ ਹੀ ਹਿੰਦੂ-ਸਿੱਖਾਂ ਦੇ ਪਿੰਡਾਂ ਵਾਲਾ ਸੀ ਅਤੇ ਪਾਣੀ ਦੀ ਬਹੁਤਾਤ ਵਾਲਾ ਸੀ। ਵਜ਼ੀਰ ਖਾਨ ਮੁਸਲਮਾਨੀ ਆਬਾਦੀ ਵਾਲੇ ਪਿੰਡਾਂ ਦੀ ਜੂਹ ਵਿਚ ਮੋਰਚੇ ਬਣਾ ਕੇ ਬੈਠ ਗਿਆ ਸੀ। ਲੜਾਈ ਸਮੇਂ ਫੌਜਾਂ ਨੂੰ ਪਾਣੀ ਦੀ ਅਤੇ ਬਣੇ-ਬਣਾਏ ਭੋਜਨ ਦੀ ਸਪਲਾਈ ਦੀ ਅਤਿਅੰਤ ਜ਼ਰੂਰਤ ਪੈਂਦੀ ਹੈ, ਇਹ ਸਪਲਾਈ ਪਿੰਡਾਂ ਵਿਚੋਂ ਹੀ ਹੋ ਸਕਦੀ ਸੀ। ਹਰ ਧਿਰ ਆਪਣੀ ਮਦਦ ਵਾਲੇ ਪਿੰਡਾਂ ਵਿਚੋਂ ਹੀ ਅਜਿਹੀ ਟੇਕ ਰੱਖਦੀ ਹੁੰਦੀ ਹੈ।

ਇਧਰ ਬੰਦਾ ਸਿੰਘ ਦੀ ਕਮਾਂਡ ਹੇਠ ਇਕੱਠੇ ਹੋਏ ਸਿੰਘ ਛੇਤੀ ਲੜਾਈ ਸ਼ੁਰੂ ਕਰਨ ਲਈ ਉਤਾਵਲੇ ਸਨ। ਉਨ੍ਹਾਂ ਸਾਹਮਣੇ ਨਾ ਹੀ ਰਾਜਨੀਤਕ ਸੋਚ-ਵਿਚਾਰਾਂ ਦੀ ਗੱਲ ਸੀ ਅਤੇ ਨਾ ਹੀ ਯੁੱਧ-ਨੀਤੀ ਦਾ ਕੋਈ ਪੈਂਤੜਾ ਅਖ਼ਤਿਆਰ ਕਰਨ ਦੀ। ਉਹ ਤਾਂ ਬੱਸ ਹਮਲਾ ਕਰਨ ਦਾ ਹੁਕਮ ਉਡੀਕ ਰਹੇ ਸਨ। ਇਹ ਹਮਲਾ ਭਾਵੇਂ ਰਾਤ ਨੂੰ ਹੋਵੇ ਤੇ ਭਾਵੇਂ ਦਿਨ ਨੂੰ। ਇਸ ਵਿਚ ਕੋਈ ਸ਼ੱਕ ਨਹੀਂ ਸੀ ਕਿ ਵਜ਼ੀਰ ਖਾਨ ਪਾਸ ਬਾਕਾਇਦਾ ਹਥਿਆਰਬੰਦ ਸੈਨਾ ਸੀ। ਸਰਹਿੰਦ ਦੇ ਆਲੇ ਦੁਆਲੇ ਦੇ ਨਵਾਬ ਅਤੇ ਚੌਧਰੀ ਆਪਣੀਆਂ ਆਪਣੀਆਂ ਫੌਜਾਂ ਲੈ ਕੇ ਪਹੁੰਚੇ ਹੋਏ ਸਨ। ਵੱਡੀ ਗਿਣਤੀ ਵਿਚ ਹਾਥੀ, ਘੋੜ-ਸਵਾਰ, ਬੰਦੂਕਚੀ, ਨੇਜ਼ਾ-ਬਰਦਾਰ ਅਤੇ ਤਾਕਤਵਰ ਤਲਵਾਰਚੀ ਸਨ। ਕੁਝ ਤੋਪਾਂ ਵੀ ਸਨ ਜਿਨ੍ਹਾਂ ਵਿਚੋਂ ਕੁਝ ਤਾਂ ਸਰਹਿੰਦ ਦੇ ਖਾਸ ਕਿਲ੍ਹੇ ਉਪਰ ਬੀੜੀਆਂ ਹੋਈਆਂ ਸਨ ਅਤੇ ਕੁਝ ਕੁ ਨੂੰ ਚੱਪੜ-ਚਿੜੀ ਦੇ ਮੈਦਾਨ ਵਿਚ ਵੀ ਜਾ ਬੀੜਿਆ ਸੀ। ਵੈਸੇ ਸਮਾਣਾ, ਸਢੌਰਾ ਅਤੇ ਬਨੂੜ ਲਿਤਾੜੇ ਜਾਣ ਨਾਲ ਉਸ ਦੇ ਪਰ ਕੱਟੇ ਜਾ ਚੁੱਕੇ ਸਨ। ਸੁਸਿੱਖਿਅਤ ਅਤੇ ਬਕਾਇਦਾ ਫੌਜਾਂ ਹੋਣ ਦੇ ਬਾਵਜੂਦ ਵੀ ਵਜ਼ੀਰ ਖਾਨ ਦੀ ਸੈਨਾ ਵਿਚ ਹੌਂਸਲੇ ਅਤੇ ਪਹਿਲ ਕਦਮੀ ਦੀ ਘਾਟ ਸੀ।

ਬੰਦਾ ਸਿੰਘ ਬਹਾਦੁਰ ਪਾਸ ਗੁਰੂ ਗੋਬਿੰਦ ਸਿੰਘ ਜੀ ਦੇ ਨਾਂ ਉਤੋਂ ਦੀ ਮਰ-ਮਿਟਣ ਵਾਲੇ ਸਿੰਘ ਸਨ। ਹਥਿਆਰਾਂ ਦੇ ਪੱਖੋਂ ਭਾਵੇਂ ਇਹ ਵਜ਼ੀਰ ਖਾਂ ਤੋਂ ਘੱਟ ਸਨ ਪਰ ਹੌਂਸਲੇ ਅਤੇ ਪਹਿਲਕਦਮੀ ਵਜੋਂ ਸਿੰਘ ਮੁਗ਼ਲ ਸੈਨਾ ਤੋਂ ਅੱਗੇ ਸਨ। ਕਿਉਂਕਿ ਸਿੰਘਾਂ ਸਾਹਮਣੇ ਰਾਜਨੀਤਕ ਨਫ਼ੇ-ਨੁਕਸਾਨ ਦੀ ਕੋਈ ਗੱਲ ਨਹੀਂ ਸੀ, ਇਸੇ ਹੀ ਇਕ ਗੱਲ ਨੇ ਸਿੰਘਾਂ ਨੂੰ ਨਿਧੜਕ ਯੋਧੇ ਬਣਾ ਦਿੱਤਾ ਸੀ। ਬੰਦਾ ਸਿੰਘ ਬਹਾਦੁਰ ਦੇ ਸੱਜੇ ਖੱਬੇ ਭਾਈ ਬਾਜ ਸਿੰਘ, ਭਾਈ ਫਤਿਹ ਸਿੰਘ, ਆਲੀ ਸਿੰਘ, ਮਾਲੀ ਸਿੰਘ, ਭਾਈ ਕਰਮ ਸਿੰਘ, ਭਾਈ ਧਰਮ ਸਿੰਘ, ਬਾਵਾ ਬਿਨੋਦ ਸਿੰਘ, ਬਾਵਾ ਕਾਨ੍ਹ ਸਿੰਘ, ਭਾਈ ਰਾਮ ਸਿੰਘ ਅਤੇ ਸ਼ਾਮ ਸਿੰਘ ਆਦਿ ਸੂਰਮੇ ਸਿੰਘ ਘੋੜਿਆਂ ਤੇ ਅਸਵਾਰ ਹੋਏ ਖੜ੍ਹੇ ਸਨ। ਇਨ੍ਹਾਂ ਵਿਚ ਹੀ ਲਾਗਲੇ ਪਿੰਡ ਸਨੇਟੇ ਦਾ ਰਹਿਣਾ ਵਾਲਾ ਭਾਈ ਨਿਗਾਹੀਆ ਸਿੰਘ ਭੁੱਲਰ ਵੀ ਸੀ।[8]

---

8. ਪਿਛੋਂ ਇਹ ਨਿਗਾਹੀਆਂ ਸਿੰਘ ਭੁੱਲਰ ਮੁਹਾਲੀ ਦੇ ਨੇੜੇ ਹੀ ਸਥਿਤ ਇਕ ਪਿੰਡ ਧਰਮਗੜ੍ਹ ਵਿਚ ਜਾ ਵਸਿਆ ਸੀ। ਨਿਗਾਹੀਆ ਸਿੰਘ ਦੇ ਦੋ ਪੁੱਤਰ ਰੁੱਡਲ ਸਿੰਘ ਤੇ ਸੁੱਡਲ ਸਿੰਘ ਵੀ ਪਿੱਛੋਂ ਖਾਲਸਾ ਜੱਥਿਆਂ ਵਿਚ ਸ਼ਾਮਲ ਹੁੰਦੇ ਰਹੇ ਸਨ। ਚੱਪੜ-ਚਿੜੀ (ਖੁਰਦ) ਦਾ ਸਾਬਕਾ ਸਰਪੰਚ, ਸ. ਜੋਰਾ ਸਿੰਘ ਇਨ੍ਹਾਂ ਦੀ ਪੀੜ੍ਹੀ ਵਿਚੋਂ ਹੈ।

ਵਜ਼ੀਰ ਖਾਂ ਦੀ ਸੈਨਾ ਦੇ ਸਭ ਤੋਂ ਅੱਗੇ ਹਾਥੀ ਸਨ। ਉਸ ਦੇ ਪਿੱਛੇ ਪੈਦਲ ਫੌਜ ਸੀ। ਇਹ ਪੈਦਲ ਫੌਜ ਹਾਥੀਆਂ ਦੇ ਸਹਾਰੇ ਨਾਲ ਅੱਗੇ ਵੱਧ ਰਹੀ ਸੀ। ਦੋਹਾਂ ਪਾਸਿਆਂ ਤੋਂ ਘੋੜ-ਸਵਾਰ ਸੈਨਾ ਸੀ ਜਿਹੜੀ ਆਪਣੀ ਆਪਣੀ ਸਮੁੱਚੀ ਫੌਜੀ ਸ਼ਕਤੀ ਨੂੰ ਇਕੱਠਾ ਕਰਕੇ ਰੱਖਣ ਦਾ ਕੰਮ ਕਰਦੀ ਸੀ। ਵਜ਼ੀਰ ਖਾਂ ਆਪਣੀ ਫੌਜ ਦੇ ਬਿਲਕੁਲ ਵਿਚਕਾਰ ਹਾਥੀ ਉਪਰ ਅਸਵਾਰ ਸੀ। ਬੰਦਾ ਸਿੰਘ ਨੇ 'ਬੋਲੇ ਸੋ ਨਿਹਾਲ' ਦਾ ਜੈਕਾਰਾ ਬੁਲਾ ਕੇ ਸਿੰਘਾਂ ਨੂੰ ਹਮਲਾ ਕਰਨ ਦਾ ਹੁਕਮ ਦੇ ਦਿੱਤਾ। ਦੇਖਦਿਆਂ ਹੀ ਦੇਖਦਿਆਂ ਸਿੰਘਾਂ ਦੇ ਦਲ ਦੁਸ਼ਮਣ ਉਪਰ ਟੁੱਟ ਕੇ ਪੈ ਗਏ। ਇਸੇ ਘੜੀ ਨੂੰ ਤਾਂ ਸਿੰਘ ਉਡੀਕ ਰਹੇ ਸਨ। ਨਾ ਉਨ੍ਹਾਂ ਨੂੰ ਵਜ਼ੀਰ ਖਾਂ ਦੇ ਹਾਥੀ ਰੋਕ ਸਕੇ ਸਨ ਅਤੇ ਨਾ ਹੀ ਵਜ਼ੀਰ ਖਾਂ ਦੀਆਂ ਤੋਪਾਂ। ਸਿੰਘਾਂ ਲਈ ਬੰਦਾ ਸਿੰਘ ਬਹਾਦੁਰ ਦਾ ਉਨ੍ਹਾਂ ਦੇ ਵਿਚ ਹੋਣਾ ਹੀ ਕਾਫੀ ਸੀ। ਇਹ ਠੀਕ ਹੈ ਕਿ ਹਾਥੀਆਂ ਦੀ ਲਾਈਨ ਨੂੰ ਤੋੜਨਾ ਸਿੰਘਾਂ ਲਈ ਬਹੁਤ ਮੁਸ਼ਕਲ ਸੀ ਪਰ ਜਿਥੇ ਲੜ-ਮਰਨ ਦਾ ਜਜ਼ਬਾ ਹੋਵੇ ਉਥੇ ਕੋਈ ਵੀ ਚੀਜ਼ ਰਸਤੇ ਦਾ ਰੋੜਾ ਨਹੀਂ ਬਣ ਸਕਦੀ। ਇਹ ਹੱਥੋ-ਹੱਥ ਦੀ ਗਹਿਰਗੱਚਵੀਂ ਲੜਾਈ ਸੀ। ਸਿੰਘਾਂ ਲਈ ਭੱਜਣ ਦਾ ਤਾਂ ਸਵਾਲ ਹੀ ਪੈਦਾ ਨਹੀਂ ਹੁੰਦਾ ਸੀ ਕਿਉਂਕਿ ਉਹ ਹੀ ਤਾਂ ਪਹਿਲ ਕਰਕੇ ਆਏ ਸਨ ਅਤੇ ਆਪਣੇ ਗੁਰੂ ਦੇ ਦੋ ਛੋਟੇ ਨਾਬਾਲਗ ਬੱਚਿਆਂ ਦੀ ਦਰਦਭਰੀ ਮੌਤ ਦਾ ਬਦਲਾ ਲੈਣ ਆਏ ਸਨ। ਉਨ੍ਹਾਂ ਲਈ ਭੱਜਣ ਨਾਲੋਂ ਲੜ ਕੇ ਸ਼ਹੀਦ ਹੋ ਜਾਣਾ ਜ਼ਿਆਦਾ ਚੰਗਾ ਸੀ। ਇਸ ਲਈ ਸਿੰਘ ਸਿਰਫ਼ ਜਿੱਤਣ ਲਈ, ਜਾਂ ਮਰਨ ਲਈ ਲੜ ਰਹੇ ਸਨ।

ਦੂਜੇ ਪਾਸੇ ਮੁਗਲ ਸੈਨਾ ਸੀ ਜਿਹੜੀ ਸਿਰਫ਼ ਬਚਾਓ ਦੀ ਲੜਾਈ ਲੜ ਰਹੀ ਸੀ। ਉਸ ਲਈ ਇਹ ਖਾਹਮੁਖਾਹ ਦੀ ਬਿਪਤਾ ਸੀ। ਦੋਵਾਂ ਧਿਰਾਂ ਵਿਚਕਾਰ ਲੜਾਈ ਪਰੱਤੀ ਜਦੋਂ ਇਤਨਾ ਫ਼ਰਕ ਹੋਵੇ ਤਾਂ ਲੜਾਈ ਦੇ ਨਤੀਜਿਆਂ ਦਾ ਪਤਾ ਹੀ ਹੁੰਦਾ ਹੈ। ਸਵੇਰ ਤੋਂ ਲੈ ਕੇ ਸ਼ਾਮ ਤੀਕ ਲੜਾਈ ਹੁੰਦੀ ਰਹੀ। ਬੰਦਾ ਸਿੰਘ ਇਕ ਭੁੱਖੇ ਸ਼ੇਰ ਵਾਂਗ ਦੁਸ਼ਮਣ ਉਪਰ ਝਪਟਾਂ ਲੈ ਲੈ ਕੇ ਪੈਂਦਾ ਸੀ। ਭਾਈ ਬਾਜ ਸਿੰਘ ਅਤੇ ਫਤਿਹ ਸਿੰਘ ਬੰਦਾ ਸਿੰਘ ਦੇ ਮੋਢੇ ਨਾਲ ਮੋਢਾ ਜੋੜ ਕੇ ਲੜ ਰਹੇ ਸਨ। ਬੰਦਾ ਸਿੰਘ ਵੀ ਆਪਣੇ ਸਹਾਇਕ ਕਮਾਂਡਰਾਂ ਨਾਲ ਘਿਰਿਆ ਖਾਲਸਾ ਦਲ ਦੇ ਅੱਗੇ ਸੀ ਅਤੇ ਵਜ਼ੀਰ ਖਾਂ ਵੀ ਅੱਗੇ ਹੋ ਕੇ ਆਪਣੀ ਫੌਜ ਨੂੰ ਲੜਾ ਰਿਹਾ ਸੀ। ਹੱਥੋ-ਹੱਥੀ ਦੀ ਲੜਾਈ ਵਿਚ ਬੰਦਾ ਸਿੰਘ ਵਜ਼ੀਰ ਖਾਂ ਦੇ ਸਾਹਮਣੇ ਆਇਆ। ਮੈਕਾਲਿਫ ਦੇ ਅਨੁਸਾਰ ਬੰਦਾ ਸਿੰਘ ਨੇ ਵਜ਼ੀਰ ਖਾਂ ਨੂੰ ਲਲਕਾਰ ਕੇ ਕਿਹਾ ''ਪਾਪੀਆ; ਤੂੰ ਮੇਰੇ ਗੁਰੂ ਗੋਬਿੰਦ ਸਿੰਘ ਦਾ ਦੁਸ਼ਮਣ ਹੈ। ਤੂੰ ਉਨ੍ਹਾਂ ਨੂੰ ਯਥਾਯੋਗ ਸਨਮਾਨ ਨਹੀਂ ਦਿਤਾ, ਬਲਕਿ ਉਨ੍ਹਾਂ ਦੇ ਦੋ ਮਾਸੂਮ ਸਾਹਿਬਜ਼ਾਦਿਆਂ ਨੂੰ ਕਤਲ ਕਰਵਾ ਦਿੱਤਾ। ਇਹ ਕਾਰਾ ਕਰਕੇ ਤੂੰ ਇਕ ਬੱਜਰ ਅਤੇ ਮੁਆਫ਼ ਨਾ ਕੀਤਾ ਜਾ ਸਕਣ ਵਾਲਾ ਗੁਨਾਹ ਕੀਤਾ ਹੈ। ਮੈਂ ਹੁਣ ਤੈਨੂੰ ਇਸੇ ਗੁਨਾਹ ਦੀ ਸਜ਼ਾ ਦੇਣ ਲੱਗਿਆ ਹਾਂ। ਤੇਰੀ ਫੌਜ ਅਤੇ ਤੇਰਾ ਮੁਲਕ ਹੁਣ ਮੇਰੇ ਹੱਥੋਂ ਤਬਾਹ ਹੋ ਜਾਣਗੇ। ਬੰਦਾ ਸਿੰਘ ਨੇ ਤਲਵਾਰ ਦੇ ਇਕੋ ਭਰਵੇਂ ਵਾਰ ਨਾਲ ਉਸ ਦਾ ਸਿਰ ਧੜ ਨਾਲੋਂ ਅਲੱਗ ਕਰ ਦਿੱਤਾ। ਇਹ ਦੇਖ ਕੇ ਮੁਗਲ ਸੈਨਾ ਮੈਦਾਨ ਛੱਡ ਕੇ ਨੱਠ ਗਈ। ਸਿੰਘਾਂ ਨੇ ਉਨ੍ਹਾਂ ਦਾ ਪਿੱਛਾ ਕੀਤਾ ਅਤੇ ਉਨ੍ਹਾਂ ਦੇ ਘੋੜੇ, ਹਥਿਆਰ, ਤੰਬੂ, ਤੋਪਾਂ ਅਤੇ ਦੂਜਾ ਜੰਗੀ ਸਮਾਨ ਆਪਣੇ ਕਬਜ਼ੇ ਵਿਚ ਕਰ ਲਿਆ। ਤਦ ਸਿੰਘ ਜੇਤੂ ਰੂਪ ਵਿਚ ਸਰਹਿੰਦ ਵੱਲ ਵਧੇ।''[9]

ਭਾਵੇਂ ਲੇਖਕਾਂ ਵਿਚ ਇਸ ਤੱਥ ਬਾਰੇ ਵੱਖ ਵੱਖ ਰਾਵਾਂ ਹਨ ਕਿ ਵਜ਼ੀਰ ਖਾਨ ਨੂੰ ਕਿਸ ਨੇ ਮਾਰਿਆ ਸੀ। ਇਹ ਰਾਵਾਂ ਇਸ ਤਰ੍ਹਾਂ ਹਨ : ਸਰੂਪ ਦਾਸ ਭੱਲਾ ਅਨੁਸਾਰ ਵੀ ਵਜ਼ੀਰ ਖਾਂ ਦੀ ਮੌਤ ਬੰਦਾ ਸਿੰਘ ਦੇ ਹੱਥੋਂ ਹੀ ਹੋਈ ਸੀ।[10] ਖ਼ਾਫੀ ਖਾਂ ਦੇ ਅਨੁਸਾਰ ਵਜ਼ੀਰ ਖਾਂ ਇਕ ਸਿੰਘ ਦੀ ਗੋਲੀ ਨਾਲ ਮਾਰਿਆ ਗਿਆ ਸੀ। *ਅਹਿਵਾਲਿਸਲਾਤੀਨ-ਏ-ਹਿੰਦ* ਅਨੁਸਾਰ 'ਸਿੰਘ ਅਤੇ ਮੁਸਲਿਮ ਫੌਜੀ ਇਕ ਦੂਜੇ ਦੇ ਸਾਹਮਣੇ ਹੋ ਕੇ ਹੱਥੋ-ਹੱਥ ਲੜਾਈ ਕਰ ਰਹੇ ਸਨ। ਮੁਸਲਿਮ ਫੌਜਾਂ ਦੇ ਕਮਾਂਡਰ ਇਤਨੀ ਦਲੇਰੀ ਨਾਲ ਲੜ ਰਹੇ ਸਨ ਕਿ ਕਾਫਰਾਂ ਦੀਆਂ ਲਾਸ਼ਾਂ ਦੇ ਢੇਰ ਲੱਗ ਗਏ ਸਨ। ਸਾਰੇ ਪਾਸੇ ਕਿਆਮਤ ਦੇ ਦਿਨਾਂ ਦੀ ਕੁਰਲਾਹਟ ਸੀ। ਅੰਤ ਵਿਚ ਸਾਰੀ ਮੁਸਲਿਮ ਸੈਨਾ ਤਬਾਹ ਕਰ ਦਿਤੀ ਗਈ। ਵਜ਼ੀਰ ਖਾਂ ਬਾਜ਼ ਸਿੰਘ ਦੇ ਸਾਹਮਣੇ ਆਇਆ। ਉਸ ਨੇ ਬਾਜ਼ ਸਿੰਘ ਨੂੰ ਲਲਕਾਰ ਕੇ ਕਿਹਾ ਕਿ 'ਓ ਗੰਦੇ ਕੁੱਤੇ ਹੁਸ਼ਿਆਰ ਹੋ ਜਾ।' ਇਹ ਕਹਿੰਦਿਆਂ ਉਸ ਨੇ ਨੇਜ਼ੇ ਨਾਲ ਵਾਰ ਕੀਤਾ। ਬਾਜ਼ ਸਿੰਘ ਨੇ ਨੇਜ਼ਾ ਆਪਣੇ ਹੱਥ ਨਾਲ ਪਕੜ ਲਿਆ। ਫਿਰ ਵਜ਼ੀਰ ਖਾਂ ਨੇ ਇਕ ਤੀਰ ਬਾਜ਼ ਸਿੰਘ ਦੀ ਬਾਂਹ ਵਿਚ ਮਾਰਿਆ। ਫਿਰ ਉਹ ਆਪਣੀ ਤਲਵਾਰ ਨਾਲ ਬਾਜ਼ ਸਿੰਘ ਉਤੇ ਝਪਟਿਆ। ਫਤਿਹ ਸਿੰਘ ਵਜ਼ੀਰ ਖਾਂ ਦੇ ਪਿੱਛੇ ਆ ਗਿਆ ਸੀ। ਉਸ ਨੇ ਪੂਰੇ ਜ਼ੋਰ ਨਾਲ ਤਲਵਾਰ ਵਜ਼ੀਰ ਖਾਂ ਦੇ ਮੋਢੇ ਵਿਚ ਮਾਰੀ ਅਤੇ ਤਲਵਾਰ ਉਸ ਦੇ ਮੋਢੇ ਨੂੰ ਚੀਰਦੀ ਹੋਈ ਕਮਰ ਤੱਕ ਚਲੀ ਗਈ ਸੀ। ਵਜ਼ੀਰ ਖਾਂ ਮਾਰਿਆ ਗਿਆ ਸੀ।[11] *ਅਖ਼ਬਾਰ-ਏ-ਦਰਬਾਰ-ਏ-ਮੁਅੱਲਾ* ਵਿਚ ਲਿਖਿਆ ਹੈ ਕਿ 'ਲੜਾਈ ਬਾਅਦ ਦੁਪਹਿਰ ਤਕ ਚਲਦੀ ਰਹੀ ਸੀ। ਵਜ਼ੀਰ ਖ਼ਾਨ ਤੀਰ ਅਤੇ ਗੋਲੀ ਵੱਜਣ ਨਾਲ ਮਾਰਿਆ ਗਿਆ ਸੀ। ਕੁਝ ਲੋਕ ਦਸਦੇ ਹਨ ਕਿ ਵਜ਼ੀਰ ਖ਼ਾਨ ਦਾ ਪੁੱਤਰ ਅਤੇ ਜੁਆਈ ਵੀ ਮਾਰੇ ਗਏ ਸਨ। ਕੁਝ ਦਸਦੇ ਹਨ ਕਿ ਇਨ੍ਹਾਂ ਨੂੰ ਜਿਉਂਦਿਆਂ ਨੂੰ ਹੀ ਪਕੜ ਲਿਆ ਗਿਆ ਸੀ। ਵਜ਼ੀਰ ਖ਼ਾਨ ਦੇ ਬਹੁਤ ਸਾਰੇ

9. Macauliffe, The Sikh Religion, Its Sikh Gurus, Sacred Writings and Authors, Vol. 6, S. Chand and Co., New Delhi, 1963, p. 235.
10. ਮਹਿਮਾ ਪ੍ਰਕਾਸ਼, ਭਾਗ ਦੂਜਾ, ਪਟਿਆਲਾ, 1960, ਪੰਨਾ 55.
11. ਡਾ. ਗੰਡਾ ਸਿੰਘ ਦੇ ਅਨੁਸਾਰ, ਪੂਰਵ ਅੰਕਤ, ਪੰਨਾ 55.

ਸਾਥੀ ਮਾਰੇ ਗਏ ਅਤੇ ਜ਼ਖ਼ਮੀ ਕੀਤੇ ਗਏ ਸਨ । ਸਿੱਖ ਪੂਰੀ ਤਰ੍ਹਾਂ ਸਰਹਿੰਦ ਉਪਰ ਕਬਜ਼ਾ ਹਨ ।'[12] ਇਸ ਤਰ੍ਹਾਂ ਵਜ਼ੀਰ ਖਾਨ ਨੂੰ ਮਾਰੇ ਜਾਣ ਦੇ ਵੱਖ ਵੱਖ ਵਿਚਾਰ ਹਨ । ਵੈਸੇ ਮਹੱਤਤਾ ਇਸ ਗੱਲ ਦੀ ਨਹੀਂ ਹੈ ਕਿ ਕਾਬਜ਼ ਖਾਂ ਨੂੰ ਕਿਸ ਨੇ ਮਾਰਿਆ ਸੀ ਜਾਂ ਕਿਸ ਨੇ ਨਹੀਂ ਮਾਰਿਆ ਸੀ । ਮਹੱਤਵਪੂਰਨ ਗੱਲ ਤਾਂ ਇਹ ਹੈ ਕਿ ਜਿੱਤ ਸਿੰਘਾਂ ਦੀ ਹੋਈ ਅਤੇ ਵਜ਼ੀਰ ਖਾਂ ਮਾਰਿਆ ਗਿਆ ਸੀ । ਸੰਭਵਤਾ ਇਹ ਹੀ ਹੈ ਕਿ ਇਕ ਨੇਤਾ ਨੇ ਦੂਜੇ ਨੇਤਾ ਨੂੰ ਮਾਰ ਦਿੱਤਾ ਸੀ । ਬੰਦਾ ਸਿੰਘ ਬਹਾਦੁਰ ਨਾ ਹੀ ਤਾਂ ਵਜ਼ੀਰ ਖਾਂ ਤੋਂ ਪਰ੍ਹੇ ਹੋ ਕੇ ਖੜ੍ਹ ਸਕਦਾ ਸੀ ਅਤੇ ਨਾ ਹੀ ਉਸ ਦੇ ਸਾਹਮਣੇ ਹੋ ਕੇ ਉਸ ਨੂੰ ਮਾਰੇ ਬਗੈਰ ਰਹਿ ਸਕਦਾ ਸੀ । ਇਹ ਗੱਲ 12 ਮਈ, 1710 ਈ. ਦੀ ਹੈ । ਖਾਫ਼ੀ ਖਾਂ ਲਿਖਦਾ ਹੈ ਕਿ 'ਧਨ-ਮਾਲ, ਘੋੜੇ, ਹਾਥੀ, ਬੇਦੀਨਿਆਂ ਦੇ ਹੱਥ ਆਏ ਅਤੇ ਇਸਲਾਮੀ ਸੈਨਾ ਦਾ ਇਕ ਵੀ ਬੰਦਾ ਜਾਨ ਤੇ ਤਨ ਦੇ ਕੱਪੜਿਆਂ ਤੋਂ ਬਿਨਾਂ ਕੁਝ ਵੀ ਬਚਾਅ ਨਾ ਸਕਿਆ । ਵੱਡੀ ਗਿਣਤੀ ਵਿਚ ਪਿਆਦੇ ਤੇ ਘੋੜ-ਚੜ੍ਹੇ ਕ਼ਾਫ਼ਰਾਂ ਦੀਆਂ ਤਲਵਾਰਾਂ ਦਾ ਸ਼ਿਕਾਰ ਬਣੇ ਜਿਨ੍ਹਾਂ ਨੇ ਉਨ੍ਹਾਂ ਦਾ ਸਰਹਿੰਦ ਤੱਕ ਪਿਛਾ ਕੀਤਾ ।'[13] ਵਜ਼ੀਰ ਖਾਂ ਦੀ ਫੌਜ ਬੁਰੀ ਤਰ੍ਹਾਂ ਹਾਰ ਗਈ ਸੀ । ਜੇਤੂ ਬੰਦਾ ਸਿੰਘ ਅਤੇ ਉਸ ਦੇ ਸਿੰਘ ਜੰਗ ਦੇ ਮੈਦਾਨ ਦੇ ਮਾਲਕ ਸਨ । ਉਨ੍ਹਾਂ ਨੇ ਜਿੱਤ ਕੇ ਵਾਹਿਗੁਰੂ ਦਾ ਸ਼ੁਕਰਾਨਾ ਕੀਤਾ ਅਤੇ 'ਫਤਿਹ' ਦੇ ਆਵਾਜ਼ਿਆਂ ਨਾਲ ਆਕਾਸ਼ ਗੂੰਜਾ ਦਿੱਤਾ ਸੀ ।[14]

ਇਥੇ ਚੱਪੜ-ਚਿੜੀ ਵਿਖੇ ਵਰਤਮਾਨ ਗੁਰੂ ਨਾਨਕ ਫਾਊਂਡੇਸ਼ਨ ਪਬਲਿਕ ਸਕੂਲ ਦੀ ਹੱਦ ਅੰਦਰ ਇਕ ਪੁਰਾਣਾ ਜੰਡ ਦਾ ਦਰੱਖਤ ਹੈ । ਦੱਸਿਆ ਜਾਂਦਾ ਹੈ ਕਿ ਬੰਦਾ ਸਿੰਘ ਨੇ ਇਸ ਜੰਡ ਨਾਲ ਵਜ਼ੀਰ ਖਾਨ ਦੀ ਲਾਸ਼ ਨੂੰ ਪੁੱਠਾ ਟੰਗ ਕੇ ਰੱਖਿਆ ਸੀ । ਫਿਰ ਜਦੋਂ ਖਾਲਸਾ ਦਲ ਸਰਹਿੰਦ ਵਲ ਰਵਾਨਾ ਹੋਇਆ ਸੀ ਤਾਂ ਇਥੋਂ ਲਾਹ ਕੇ ਵਜ਼ੀਰ ਖਾਂ ਦੀ ਮੁਰਦਾ ਲਾਸ਼ ਨੂੰ ਘੋੜੇ ਦੇ ਪਿੱਛੇ ਜਾਂ ਬਲਦਾਂ ਦੇ ਪਿੱਛੇ ਰੱਸਿਆਂ ਨਾਲ ਬੰਨ੍ਹ ਕੇ ਸਰਹਿੰਦ ਤੀਕ ਘੜੀਸ ਕੇ ਲਿਆਂਦਾ ਗਿਆ । ਚੱਪੜ-ਚਿੜੀ ਤੋਂ ਸਰਹਿੰਦ ਤਕਰੀਬਨ 24–25 ਕਿਲੋਮੀਟਰ ਹੋਵੇਗੀ । ਭਾਵੇਂ ਇਥੇ ਵੀ ਸ਼ਹਿਰ ਦੀ ਅਤੇ ਕਿਲ੍ਹੇ ਦੀ ਪੂਰੀ ਮੋਰਚਾਬੰਦੀ ਕੀਤੀ ਹੋਈ ਸੀ ਅਤੇ ਕਿਲ੍ਹੇ ਤੋਂ ਸਿੰਘਾਂ ਉਪਰ ਤੋਪਾਂ ਦੇ ਗੋਲੇ ਵੀ ਸੁੱਟੇ ਗਏ ਸਨ ਪਰ ਸਿੰਘ ਜਿਸ ਜੋਸ਼ ਨਾਲ ਲੜ ਰਹੇ ਸਨ ਉਸ ਨੂੰ ਕਿਲੇ ਦੀਆਂ ਤੋਪਾਂ ਵੀ ਕੁਝ ਨਹੀਂ ਕਰ ਸਕੀਆਂ ਸਨ । ਵਜ਼ੀਰ ਖਾਂ ਦੇ ਹਿੰਦੂ ਅਧਿਕਾਰੀ ਦੀਵਾਨ ਸੁੱਚਾ ਨੰਦ ਨੂੰ ਫੜ ਲਿਆ ਗਿਆ ਸੀ । ਇਸ ਦੇ ਨੱਕ ਵਿਚੋਂ ਦੀ ਗਲੀ ਕੱਢ ਕੇ ਲੋਹੇ ਦਾ ਕੁੰਡਾ ਪਾਇਆ ਗਿਆ ਸੀ । ਇਸ ਕੁੰਡੇ ਨੂੰ ਰੱਸੀ ਨਾਲ ਬੰਨ ਕੇ ਸਰਹਿੰਦ ਦੀਆਂ ਗਲੀਆਂ ਵਿਚ ਫਿਰਾਇਆ ਗਿਆ ਸੀ । ਹਰ ਘਰ ਅਤੇ ਦੁਕਾਨ ਤੋਂ ਭੀਖ ਮੰਗਵਾ ਕੇ ਅਖੀਰ ਸੁੱਚਾ ਨੰਦ ਨੂੰ ਛਿੱਤਰ ਮਾਰ ਮਾਰ ਕੇ ਮਾਰ ਦਿੱਤਾ ਗਿਆ ਸੀ । ਵਜ਼ੀਰ ਖਾਂ ਦਾ ਇਕ ਪੁੱਤਰ ਆਪਣੇ ਪਰਿਵਾਰ ਨੂੰ ਨਾਲ ਲੈ ਕੇ ਦਿੱਲੀ ਨੂੰ ਭੱਜ ਗਿਆ ਸੀ ।

ਲੜਾਈ ਵਿਚ ਸ਼ਹੀਦ ਹੋਏ ਸਿੰਘਾਂ ਅਤੇ ਮੁਗ਼ਲ ਸਿਪਾਹੀਆਂ ਦਾ ਉਨ੍ਹਾਂ ਦੀਆਂ ਰਸਮਾਂ ਅਨੁਸਾਰ ਸਸਕਾਰ ਕੀਤਾ ਗਿਆ । ਮੁਗ਼ਲ ਸਿਪਾਹੀਆਂ ਨੂੰ ਇਥੇ ਹੀ ਮੁਸਲਮਾਨੀ ਪਿੰਡਾਂ ਦੀਆਂ ਕਬਰਾਂ ਵਿਚ ਦਫ਼ਨਾਇਆ ਗਿਆ ਸੀ । ਜਿਥੋਂ ਤਕ ਸਰਹਿੰਦ ਦੇ ਸੂਬੇਦਾਰ ਵਜ਼ੀਰ ਖਾਂ ਦੇ ਦਫ਼ਨਾਉਣ ਦਾ ਮਸਲਾ ਹੈ ਉਸ ਨੂੰ ਦਫ਼ਨਾਇਆ ਨਹੀਂ ਗਿਆ ਸੀ । ਇਸ ਦੀ ਅਤੇ ਇਸ ਦੇ ਦੀਵਾਨ ਸੁੱਚਾ ਨੰਦ ਦੀਆਂ ਲਾਸ਼ਾਂ ਨੂੰ ਕੱਟ ਕੱਟ ਕੇ ਕੁੱਤਿਆਂ ਨੂੰ ਖੁਆਇਆ ਗਿਆ ਸੀ । ਸਰਹਿੰਦ ਵਿਚ ਕਿਧਰੇ ਵੀ ਵਜ਼ੀਰ ਖਾਨ ਦੀ ਕਬਰ ਨਹੀਂ ਹੈ । ਜਦੋਂ ਕਿ ਸ਼ਹੀਦ ਹੋਏ ਸਿੰਘਾਂ ਨੂੰ ਸੁਹਾਣਾ ਅਤੇ ਮਾਣਕ ਮਾਜਰਾ ਪਿੰਡਾਂ ਵਿਚ ਸਸਕਾਰਿਆ ਗਿਆ ਸੀ । ਇਨ੍ਹਾਂ ਦੋਵਾਂ ਥਾਵਾਂ ਤੇ ਹੀ ਅੱਜ ਕੱਲ ਗੁਰਦੁਆਰੇ ਹਨ । ਇਨ੍ਹਾਂ ਗੁਰਦੁਆਰਿਆਂ ਨੂੰ ਸ਼ਹੀਦਾਂ ਦੇ ਨਾਂ ਨਾਲ ਜਾਣਿਆ ਜਾਂਦਾ ਹੈ । ਮਾਣਕ ਮਾਜਰਾ ਦੇ ਗੁਰਦੁਆਰਾ ਸ਼ਹੀਦਾਂ ਵਿਚ ਤਾਂ ਅੱਜ ਵੀ ਮੁਰਦਿਆਂ ਦਾ ਸੰਸਕਾਰ ਕੀਤਾ ਜਾਂਦਾ ਹੈ ।

ਸ਼ਹਿਰ ਸਰਹਿੰਦ ਸਦੀਆਂ ਤੋਂ ਇਕ ਪਰਾਂਤਿਕ ਰਾਜਧਾਨੀ ਦੇ ਤੌਰ ਤੇ ਵਿਕਸਤ ਹੁੰਦਾ ਚਲਿਆ ਆ ਰਿਹਾ ਸ਼ਹਿਰ ਸੀ । ਪਰਾਂਤਿਕ ਸੂਬੇਦਾਰਾਂ ਦੇ ਮਹਿਲਾਂ ਤੋਂ ਇਲਾਵਾ ਇਥੇ ਮੁਗ਼ਲ ਬਾਦਸ਼ਾਹਾਂ ਦੇ ਬਣਾਏ ਹੋਏ ਮਹਿਲ (ਆਮ ਖਾਸ ਬਾਗ) ਵੀ ਸਨ । ਭਾਵ ਕਿ ਰਾਜਧਾਨੀ ਦੀ ਲੋੜ ਅਨੁਸਾਰ ਇਥੇ ਵਧੀਆ ਤੋਂ ਵਧੀਆ ਇਮਾਰਤਾਂ, ਹਵੇਲੀਆਂ ਅਤੇ ਮਹਿਲ ਸਨ । ਸਿੰਘਾਂ ਨੂੰ ਇਹ ਸਭ ਕੁਝ ਮਿਲ ਗਿਆ ਸੀ । ਪਰ ਸਿੰਘਾਂ ਦੇ ਮਨ ਵਿਚ ਕਿਉਂਕਿ ਰਾਜ ਸਥਾਪਤ ਕਰਨ ਦੀ ਇੱਛਾ ਨਾਲੋਂ ਬਦਲਾ ਲੈਣ ਦੀ ਇੱਛਾ ਜ਼ਿਆਦਾ ਵੱਧ ਸੀ ਇਸ ਕਰਕੇ ਇਨ੍ਹਾਂ ਕਿਲ੍ਹਿਆਂ, ਮਹਿਲਾਂ ਅਤੇ ਹਵੇਲੀਆਂ ਨੂੰ ਸੁਰੱਖਿਅਤ ਰੱਖਣ ਦੀ ਗੱਲ ਵੱਲ ਸਿੰਘਾਂ ਦਾ ਧਿਆਨ ਨਹੀਂ ਸੀ ਸਗੋਂ ਸਰਹਿੰਦ ਦੀ ਇੱਟ ਨਾਲ ਇੱਟ ਖੜਕਾਉਣ ਦੀ ਭਾਵਨਾ ਜ਼ਿਆਦਾ ਭਾਰੂ ਸੀ । ਇਸ ਲਈ ਸਿੰਘਾਂ ਦਾ ਵਿਸ਼ਾਲ ਜੇਤੂ ਦਲ ਸਰਹਿੰਦ ਸ਼ਹਿਰ ਵਿਚ ਦਾਖ਼ਲ ਹੋਇਆ ਤਾਂ ਉਨ੍ਹਾਂ ਨੇ ਸਰਹਿੰਦ ਦੀਆਂ ਤੋਪਾਂ ਨਾਲ ਹੀ ਮਹਿਲ, ਹਵੇਲੀਆਂ, ਕਿਲ੍ਹੇ ਅਤੇ ਹੋਰ ਇਮਾਰਤਾਂ ਤਬਾਹ ਕਰ ਦਿੱਤੀਆਂ । ਤੋਪਾਂ ਦਾ ਜਿਤਨਾ ਵੀ ਗੋਲਾ-ਬਾਰੂਦ ਸੀ ਉਹ ਉਸ ਸਮੇਂ ਤੱਕ ਵਰਤਿਆ ਜਾਂਦਾ ਰਿਹਾ ਸੀ ਜਦ ਤਕ ਸਰਹਿੰਦ ਦੇ ਵੱਡੇ ਵੱਡੇ ਘਰ ਮਲੀਆ-ਮੇਟ ਨਹੀਂ ਕਰ ਦਿਤੇ ਗਏ ਸਨ । 12 ਮਈ ਤੋਂ ਲੈ ਕੇ 14 ਮਈ ਤੱਕ ਲਗਾਤਾਰ ਤਬਾਹੀ ਹੁੰਦੀ ਰਹੀ । ਇਸ ਤਬਾਹੀ ਵਿਚ ਧਨ-ਮਾਲ ਵੀ ਕਬਜ਼ੇ ਵਿਚ ਕੀਤਾ ਗਿਆ ਸੀ ਅਤੇ ਕਤਲੇਆਮ ਵੀ ਹੁੰਦੀ ਰਹੀ ਸੀ । ਇਕ ਅੰਦਾਜ਼ੇ ਅਨੁਸਾਰ ਦੋ ਕਰੋੜ ਰੁਪਏ ਦੀ ਕੀਮਤ ਦਾ ਮਾਲ ਬੰਦਾ ਸਿੰਘ ਬਹਾਦੁਰ ਦੇ ਹੱਥ ਲਗਿਆ ਸੀ । ਅਖ਼ਬਾਰ-ਏ

12. *ਪੂਰਵ ਅੰਕਤ*, ਪੰਨਾ 104.
13. 'ਮੁਤਖ਼ਬ-ਉਲ-ਲਬਾਬ', ਇਲੀਅਟ ਐਂਡ ਡਾਊਸਨ, ਜਿਲਦ ਸੱਤਵੀਂ ਪੰਨਾ, 415.
14. *ਪੂਰਵ ਅੰਕਤ*, ਪੰਨਾ 103.

-ਦਰਬਾਰ-ਏ-ਮੁਅੱਲਾ ਵਿਚ ਦੱਸਿਆ ਗਿਆ ਹੈ ਕਿ 'ਸਰਹਿੰਦ ਦੇ ਖ਼ਜ਼ਾਨੇ ਬਾਰੇ ਕੀ ਹੋਇਆ? ਸ਼ਾਹੂਕਾਰਾਂ ਪਾਸੋਂ ਪਤਾ ਲਗਿਆ ਸੀ ਕਿ ਦੁਆਬੇ ਦੀ ਤਹਿਸੀਲ ਵਿਚੋਂ ਕੋਈ ਟੈਕਸ ਨਹੀਂ ਉਗਰਾਹਿਆ ਗਿਆ। ਸਿੱਖਾਂ ਨੇ ਸਰਕਾਰ ਦਾ ਹਿੱਸਾ ਆਪ ਉਗਰਾਹ ਲਿਆ ਹੈ। ਇਸ ਪੈਸੇ ਨੂੰ ਉਹ ਦਾਬੜ (ਲੋਹਗੜ੍ਹ) ਵਿਚ ਲੈ ਗਏ ਹਨ। ਇਕ ਦਿਨ ਉਨ੍ਹਾਂ ਨੇ ਤਿੰਨ ਸੌ ਗੱਡੇ ਪੈਸਿਆਂ ਦੇ ਭਰੇ ਹੋਏ ਭੇਜੇ ਸਨ। ਕਿਸੇ ਨੇ ਵੀ ਉਨ੍ਹਾਂ ਦਾ ਰਾਹ ਨਹੀਂ ਰੋਕਿਆ ਸੀ।'

ਸਰਹਿੰਦ ਸ਼ਹਿਰ ਦੀ ਲੁੱਟ ਅਤੇ ਤਬਾਹੀ ਦੇ ਬਾਰੇ ਵਿਚ ਸਾਰੇ ਇਤਿਹਾਸਕਾਰਾਂ ਦੀਆਂ ਰਾਵਾਂ ਇਕੋ ਜਿਹੀਆਂ ਨਹੀਂ ਹਨ। ਮੁਸਲਿਮ ਇਤਿਹਾਸਕਾਰ ਜਿਵੇਂ ਕਿ ਖਾਫ਼ੀ ਖਾਂ ਅਤੇ ਮੁਹੰਮਦ ਲਤੀਫ਼ ਵਰਗੇ, ਇਸ ਹੱਦ ਤੱਕ ਲਿਖ ਗਏ ਹਨ ਕਿ ਬੰਦਾ ਸਿੰਘ ਨੇ ਮੁਸਲਮਾਨ ਪਰਿਵਾਰਾਂ ਨੂੰ, ਬੱਚਿਆਂ ਅਤੇ ਬੁੱਢਿਆਂ ਸਮੇਤ ਮੌਤ ਦੇ ਘਾਟ ਉਤਾਰ ਦਿੱਤਾ ਸੀ, ਮੁਸਲਮਾਨਾਂ ਦੀਆਂ ਕਬਰਾਂ ਵੀ ਪੁੱਟ ਕੇ ਮੁਰਦਿਆਂ ਨੂੰ ਕੱਢ ਲਿਆ ਗਿਆ ਸੀ ਅਤੇ ਮਸਜਿਦਾਂ ਅਤੇ ਮਕਬਰੇ ਢਾਹ ਦਿੱਤੇ ਗਏ ਸਨ। ਇਸ ਤਰ੍ਹਾਂ ਦੇ ਲੇਖਕਾਂ ਨੇ ਬੰਦਾ ਸਿੰਘ ਨੂੰ ਮੁਸਲਮਾਨਾਂ ਦੇ 'ਖੂਨ ਦਾ ਪਿਆਸਾ' ਜ਼ਾਲਮ ਦਰਸਾਇਆ ਹੈ। ਦੂਜੇ ਪਾਸੇ ਸਿੱਖ ਲੇਖਕ ਹਨ, ਵਿਸ਼ੇਸ਼ ਕਰਕੇ, ਗੰਡਾ ਸਿੰਘ ਅਤੇ ਕਰਮ ਸਿੰਘ ਹਿਸਟੋਰੀਅਨ ਜੈਸੇ, ਇਹ ਇਸ ਗੱਲ ਨੂੰ ਤਾਂ ਮੰਨਦੇ ਹਨ ਕਿ ਕਤਲੇਆਮ ਤੇ ਤਬਾਹੀ ਤਾਂ ਹੋਈ ਸੀ ਪਰ ਇਹ ਸਿੰਘਾਂ ਨੇ ਨਹੀਂ ਕੀਤੀ ਸੀ ਸਗੋਂ ਸਿੰਘਾਂ ਨਾਲ ਰਲੇ ਉਨ੍ਹਾਂ ਡਾਕੂ-ਲੁਟੇਰਿਆਂ ਨੇ ਕੀਤੀ ਸੀ ਜਿਹੜੇ ਸਿਰਫ ਲੁੱਟਾਂ ਕਰਨ ਦੇ ਨਿਸ਼ਾਨੇ ਨਾਲ ਹੀ ਬੰਦਾ ਸਿੰਘ ਨਾਲ ਆ ਰਲੇ ਸਨ। ਡਾ. ਗੰਡਾ ਸਿੰਘ ਨੇ ਤਾਂ ਇਨ੍ਹਾਂ ਡਾਕੂ-ਲੁਟੇਰਿਆਂ ਦੀ ਥਿਊਰੀ ਇਤਨੀ ਖੁੱਲ੍ਹਦਿਲੀ ਨਾਲ ਅਪਨਾਈ ਹੈ ਕਿ ਉਹ ਹਰ ਥਾਂ ਤੇ ਡਾਕੂ-ਲੁਟੇਰਿਆਂ ਨੂੰ ਪਹਿਲਾਂ ਬੰਦਾ ਸਿੰਘ ਦੀ ਫੌਜ ਵਿਚ ਸ਼ਾਮਲ ਕਰਵਾ ਦਿੰਦਾ ਹੈ ਅਤੇ ਹਰ ਥਾਂ ਹੀ ਲੜਾਈ ਹੋਣ ਦੀ ਸੂਰਤ ਵਿਚ ਪਹਿਲੇ ਹਮਲੇ ਸਮੇਂ ਹੀ ਡਾਕੂ-ਲੁਟੇਰਿਆਂ ਨੂੰ ਨਸਾ ਦਿੰਦਾ ਹੈ। ਇਥੇ ਹੀ ਬੱਸ ਨਹੀਂ, ਜਦੋਂ ਬੰਦਾ ਸਿੰਘ ਦੀ ਜਿੱਤ ਹੁੰਦੀ ਹੈ ਤਾਂ ਤੁਰੰਤ ਹੀ ਉਹ ਭੱਜੇ ਹੋਏ ਡਾਕੂ-ਲੁਟੇਰੇ ਫਿਰ ਵਾਪਸ ਆ ਕੇ ਬੰਦਾ ਸਿੰਘ ਦੁਆਰਾ ਜਿੱਤੇ ਹੋਏ ਇਲਾਕੇ ਨੂੰ ਲੁੱਟ ਲੈਂਦੇ ਹਨ। ਇਹ ਸਾਰੀ ਖੇਡ ਇਸ ਤਰ੍ਹਾਂ ਕਰਵਾਈ ਜਾਂਦੀ ਹੈ ਜਿਵੇਂ ਕਿ ਬੰਦਾ ਸਿੰਘ ਦੀ ਕਿਸੇ ਵੀ ਕਾਰਵਾਈ ਵਿਚ ਕੋਈ ਗੰਭੀਰਤਾ ਹੀ ਨਹੀਂ ਹੁੰਦੀ ਅਤੇ ਇਹ ਸਿਰਫ ਬੱਚਿਆਂ ਦੀ ਖੇਡ ਬਣ ਕੇ ਰਹਿ ਜਾਂਦੀ ਹੈ। ਇਥੇ ਇਕ ਸਵਾਲ ਆਪਣੇ ਆਪ ਹੀ ਇਹ ਉਠਦਾ ਹੈ ਕਿ ਬੰਦਾ ਸਿੰਘ ਵਲੋਂ ਜਿੱਤੇ ਹੋਏ ਇਲਾਕੇ ਵਿਚ ਜੇਕਰ ਡਾਕੂ-ਲੁਟੇਰੇ ਆ ਕੇ ਲੁੱਟਦੇ ਹਨ ਤੇ ਤਬਾਹੀ ਕਰਦੇ ਹਨ ਤਾਂ ਕੀ ਇਹ ਬੰਦਾ ਸਿੰਘ ਦੀ ਜ਼ਿੰਮੇਵਾਰੀ ਨਹੀਂ ਬਣਦੀ ਸੀ ਕਿ ਉਹ ਆਪਣੇ ਇਲਾਕੇ ਨੂੰ ਬਚਾ ਕੇ ਰੱਖਦਾ? ਜੇ ਬੰਦਾ ਸਿੰਘ ਨੇ ਪਤਾ ਹੋਣ ਦੇ ਬਾਵਜੂਦ ਵੀ ਅਜਿਹੇ ਲੁਟੇਰਿਆਂ ਨੂੰ ਲੁੱਟਮਾਰ ਕਰਨ ਦੀ ਇਜ਼ਾਜਤ ਦੇ ਰੱਖੀ ਸੀ ਜਿਹੜੇ ਉਸ ਨਾਲ ਮਿਲਦੇ ਵੀ ਸਨ ਅਤੇ ਦੌੜ ਵੀ ਜਾਂਦੇ ਹਨ ਅਤੇ ਜਿੱਤ ਦੀ ਸੂਰਤ ਵਿਚ ਲੁੱਟਣ ਲਈ ਫਿਰ ਵਾਪਸ ਵੀ ਆ ਜਾਂਦੇ ਸਨ ਤਾਂ ਕੀ ਇਸ ਦਾ ਮਤਲਬ ਇਹ ਨਹੀਂ ਸੀ ਕਿ ਬੰਦਾ ਸਿੰਘ ਨੂੰ ਆਪਣੀ ਜ਼ਿੰਮੇਵਾਰੀ ਦਾ ਭੋਰਾ ਭਰ ਵੀ ਅਹਿਸਾਸ ਨਹੀਂ ਸੀ? ਇਸ ਦਾ ਜਵਾਬ ਤਾਂ ਡਾ. ਗੰਡਾ ਸਿੰਘ ਹੀ ਦੇ ਸਕਦੇ ਹਨ ਪਰ ਉਨ੍ਹਾਂ ਦੀ ਇਹ ਥਿਊਰੀ ਗਲਤ ਹੈ ਅਤੇ ਬੰਦਾ ਸਿੰਘ ਦੇ ਅਕਸ ਨੂੰ ਵੀ ਖਰਾਬ ਕਰਦੀ ਹੈ।

ਇਸ ਗੱਲ ਬਾਰੇ ਜਰਾ ਵਿਸਥਾਰ ਨਾਲ ਵਿਚਾਰ ਕਰਦੇ ਹਾਂ। ਮੁਸਲਿਮ ਲੇਖਕਾਂ ਦੇ ਵਿਚਾਰ ਅਨੁਸਾਰ ਬੰਦਾ ਸਿੰਘ ਮੁਸਲਮਾਨਾਂ ਦੇ ਖੂਨ ਦਾ ਪਿਆਸਾ ਸੀ ਅਤੇ ਸਿੱਖ ਲੇਖਕਾਂ ਦੀ ਇਹ ਥਿਊਰੀ ਕਿ ਲੁੱਟਾਂ-ਖੋਹਾਂ ਤਾਂ ਡਾਕੂ-ਲੁਟੇਰਿਆਂ ਨੇ ਕੀਤੀਆਂ ਸਨ, ਇਹ ਦੋਵੇਂ ਗੱਲਾਂ ਹੀ ਠੀਕ ਨਹੀਂ ਹਨ। ਸਿੰਘਾਂ ਦੀ ਜਿੱਤ ਦਾ ਸਭ ਤੋਂ ਵੱਡਾ ਕਾਰਨ ਹੀ ਇਹ ਸੀ ਕਿ ਉਨ੍ਹਾਂ ਦੇ ਦਿਲਾਂ ਵਿਚ ਮੁਗ਼ਲ ਹਾਕਮਾਂ ਹੱਥੋਂ ਆਪਣੇ ਗੁਰੂ ਨਾਲ ਹੋ ਚੁੱਕੇ ਅਨਿਆਏ ਦਾ ਗੁੱਸਾ ਸੀ। ਖਾਲਸੇ ਨੂੰ ਅਤੇ ਖਾਲਸੇ ਦੇ ਗੁਰੂ ਨੂੰ ਆਨੰਦਪੁਰ ਸਾਹਿਬ ਵਿਚੋਂ ਕੱਢ ਦਿੱਤਾ ਗਿਆ ਸੀ। ਆਨੰਦਪੁਰ ਸਾਹਿਬ ਨੂੰ ਢਾਹ ਕੇ ਥੇਹ ਕਰ ਦਿੱਤਾ ਗਿਆ ਸੀ। ਗੁਰੂ ਪਰਿਵਾਰ ਨੂੰ ਖ਼ਤਮ ਕਰ ਦਿੱਤਾ ਗਿਆ ਸੀ। ਰਾਜਨੀਤਕ ਤਾਕਤ ਵਿਚ ਅੰਨ੍ਹੇ ਹੋਏ ਮੁਗ਼ਲ ਹਾਕਮਾਂ ਨੇ ਨਾ ਹੀ ਭੁੱਖੇ-ਭਾਣੇ ਸਿੰਘਾਂ ਨੂੰ ਚਮਕੌਰ ਸਾਹਿਬ ਵਿਖੇ ਘੇਰਾ ਪਾਉਣ ਤੋਂ ਸ਼ਰਮ ਕੀਤੀ ਅਤੇ ਨਾ ਹੀ ਦੋ ਮਾਸੂਮ ਛੋਟੇ ਸਾਹਿਬਜ਼ਾਦਿਆਂ ਅਤੇ ਉਨ੍ਹਾਂ ਦੀ ਬੁੱਢੀ ਦਾਦੀ ਨੂੰ ਮਾਰਨ ਤੋਂ ਸ਼ਰਮ ਕੀਤੀ। ਛੋਟੇ ਸਾਹਿਬਜ਼ਾਦਿਆਂ, ਜਿਨ੍ਹਾਂ ਦੀ ਉਮਰ ਮਸਾਂ ਪੰਜ ਅਤੇ ਸੱਤ ਸਾਲ ਦੀ ਸੀ ਅਤੇ ਬੁੱਢੀ ਦਾਦੀ ਦਾ ਕੀ ਕਸੂਰ ਸੀ? ਉਨ੍ਹਾਂ ਨੂੰ ਸਿਆਲ ਦੀਆਂ ਠੰਡੀਆਂ ਰਾਤਾਂ ਨੂੰ ਠੰਢੇ ਬੁਰਜ ਵਿਚ ਰੱਖਿਆ ਗਿਆ ਅਤੇ ਜਿਹੜੇ ਮਾਸੂਮ ਬੱਚੇ ਕਿਸੇ ਪੰਛੀ ਨੂੰ ਵੀ ਮਾਰ ਨਹੀਂ ਸਕਦੇ ਸਨ ਉਨ੍ਹਾਂ ਨੂੰ ਨੀਹਾਂ ਵਿਚ ਚਿਣ ਕੇ ਅਤੇ ਗੋਡਿਆਂ ਥੱਲੇ ਦੇ ਕੇ ਕੋਹ ਕੋਹ ਕੇ ਮਾਰ ਦਿੱਤਾ ਗਿਆ ਸੀ? ਜਿਸ ਕੌਮ ਦੇ ਗੁਰੂ ਨਾਲ ਅਜਿਹੇ ਜ਼ੁਲਮ ਹੋਏ ਹੋਣ ਤਾਂ ਕੀ ਉਸ ਗੁਰੂ ਦੇ ਸ਼ਰਧਾਲੂ ਆਪਣੀ ਜਿੱਤ ਦੀ ਸੂਰਤ ਵਿਚ ਆਪਣੇ ਦੁਸ਼ਮਣਾਂ ਦੀ ਅਤੇ ਉਨ੍ਹਾਂ ਦੇ ਪਰਿਵਾਰਾਂ ਦੀ ਦੁੱਧ ਪਿਲਾ ਕੇ ਪਾਲਣਾ-ਪੋਸ਼ਣਾ ਕਰਨਗੇ? ਜੇ ਬੰਦਾ ਸਿੰਘ ਨੇ ਮੁਗ਼ਲ ਹਕੂਮਤ ਨੂੰ ਹਰਾ ਕੇ ਸ਼ਹਿਰਾਂ ਨੂੰ ਥੇਹ ਬਣਾ ਦਿੱਤਾ ਅਤੇ ਥੇਹ ਹੋਏ ਸ਼ਹਿਰਾਂ ਦੇ ਮਲਬਿਆਂ ਹੇਠ ਦੱਬ ਕੇ ਲੋਕ ਮਾਰੇ ਗਏ ਜਾਂ ਜਾਣ-ਬੁੱਝ ਕੇ ਤੋਪਾਂ ਨਾਲ ਉਡਾ ਦਿੱਤੇ ਗਏ ਤਾਂ ਕੀ ਇਹ ਮਾਸੂਮ ਬੱਚਿਆਂ ਨੂੰ ਕੋਹ-ਕੋਹ ਕੇ ਮਾਰਨ ਨਾਲੋਂ ਜ਼ਿਆਦਾ ਵੱਡਾ ਪਾਪ ਸੀ? ਬੰਦਾ ਸਿੰਘ ਨੂੰ ਮੁਸਲਮਾਨਾਂ ਦੇ ਖੂਨ ਦਾ ਪਿਆਸਾ ਕਹਿਣ ਵਾਲਿਆਂ ਨੂੰ ਕੀ ਦੋ ਮਾਸੂਮ ਸਾਹਿਬਜ਼ਾਦਿਆਂ ਅਤੇ ਉਨ੍ਹਾਂ ਦੀ ਬੁੱਢੀ ਦਾਦੀ ਦੀ ਮੌਤ ਨਹੀਂ ਦਿਸਦੀ? ਦੂਜੇ ਪਾਸੇ ਡਾਕੂ-ਲੁਟੇਰਿਆਂ ਹੱਥੋਂ ਲੁੱਟਾਂ ਹੋਈਆਂ ਕਹਿਣ ਵਾਲੇ ਲੇਖਕਾਂ ਨੂੰ ਪੁੱਛਿਆ ਜਾ ਸਕਦਾ ਹੈ ਕਿ ਲੁੱਟਾਂ-ਖੋਹਾਂ ਕਰਨੀਆਂ ਕੀ ਦੋ ਮਾਸੂਮ ਬੱਚਿਆਂ ਦੇ ਕਤਲ ਕਰਨ ਤੋਂ ਵੀ ਵੱਡਾ ਪਾਪ ਸੀ? ਜਿਹੜੀ ਹਕੂਮਤ ਦੋ ਮਾਸੂਮ ਬੱਚਿਆਂ ਦਾ ਕਤਲ ਕਰ ਸਕਦੀ ਸੀ ਉਸ ਹਕੂਮਤ ਦਾ ਇਕ

ਸਰਹਿੰਦ ਸ਼ਹਿਰ ਤਾਂ ਕੀ ਬਲਕਿ ਅਜਿਹੇ ਸੈਂਕੜੇ ਸ਼ਹਿਰ ਵੀ ਜੇਕਰ ਤਬਾਹ ਕਰ ਦਿੱਤੇ ਜਾਣ ਤਾਂ ਵੀ ਮਾਸੂਮ ਬੱਚਿਆਂ ਦੀ ਮੌਤ ਦਾ ਬਦਲਾ ਨਹੀਂ ਲਿਆ ਸਕਦਾ।

ਹਕੂਮਤ ਦੀਆਂ ਬਾਕਾਇਦਾ ਹਥਿਆਰਬੰਦ ਫੌਜਾਂ ਨੂੰ ਜੇਕਰ ਹਲਵਾਹਕ ਕਿਸਾਨਾਂ ਅਤੇ ਕਿਰਤੀ ਲੋਕਾਂ ਨੇ ਆਪਣੀਆਂ ਗੰਡਾਸੀਆਂ, ਬਰਛੀਆਂ ਅਤੇ ਤਲਵਾਰਾਂ ਨਾਲ ਹਰਾ ਦਿੱਤਾ ਸੀ ਤਾਂ ਇਸ ਪਿੱਛੇ ਮੁੱਖ ਕਾਰਨ ਉਨ੍ਹਾਂ ਦੇ ਦਿਲਾਂ ਵਿਚ ਬਲ ਰਿਹਾ ਬਦਲੇ ਦਾ ਭਾਂਬੜ ਹੀ ਸੀ। ਇਸ ਬਦਲੇ ਦੇ ਭਾਂਬੜ ਨੇ ਨਾ ਦਿਨ ਦੇਖਿਆ ਸੀ, ਨਾ ਰਾਤ, 'ਨਾ ਭੁੱਖ ਦੇਖੀ ਸੀ ਨਾ ਤੇਹ; ਨਾ ਘੋੜੇ ਦੀ ਉਡੀਕ ਕੀਤੀ ਸੀ ਨਾ ਬੰਦੂਕ ਦੀ; ਨਾ ਤਨਖਾਹ ਲੈਣ ਦੀ ਉਮੀਦ ਕੀਤੀ ਸੀ ਨਾ ਜਿਉਂਦੇ ਰਹਿਣ ਦੀ। ਇਨ੍ਹਾਂ ਸਾਹਮਣੇ ਤਾਂ ਇਕੋ ਹੀ ਨਿਸ਼ਾਨਾ ਸੀ ਕਿ ਉਹ ਕਦੋਂ ਸਰਹਿੰਦ ਦੇ ਉਪਰ ਝਪਟਦੇ ਹਨ ਅਤੇ ਕਦੋਂ ਵਜ਼ੀਰ ਖਾਂ ਨੂੰ ਜਾ ਦਬੋਚਦੇ ਹਨ। ਜਦੋਂ ਇਹ ਮੌਕਾ ਉਨ੍ਹਾਂ ਨੂੰ ਮਿਲ ਗਿਆ ਤਾਂ ਬਿਲਕੁਲ ਉਸੇ ਤਰ੍ਹਾਂ ਨਾ ਉਨ੍ਹਾਂ ਸਾਹਮਣੇ ਕੋਈ ਰਾਜਨੀਤੀ ਸੀ ਅਤੇ ਨਾ ਸਰਕਾਰ ਬਣਾਉਣ ਦੀ ਗੱਲ; ਨਾ ਹਵੇਲੀਆਂ ਰੋਕਣ ਦੀ ਲਾਲਸਾ ਸੀ ਅਤੇ ਨਾ ਹੀ ਘੋੜੇ-ਹਾਥੀ; ਨਾ ਹੀ ਇਹ ਸੋਚਣ ਦੀ ਵਿਹਲ ਸੀ ਕਿ ਉਨ੍ਹਾਂ ਦਾ ਆਪਣਾ ਧਰਮ ਬਦਲਾ ਲੈਣ ਦੀ ਇਜ਼ਾਜ਼ਤ ਦਿੰਦਾ ਹੈ ਜਾਂ ਨਹੀਂ। ਬੱਸ ਆਪਣੇ ਹੱਥ ਆਇਆ ਇਹ ਰੱਬੀ ਮਿਹਰ ਵਾਲਾ ਮੌਕਾ ਉਨ੍ਹਾਂ ਨੇ ਆਪਣੇ ਦਿਲ ਵਿਚ ਮਚਦੇ ਬਦਲੇ ਦੇ ਭਾਂਬੜਾਂ ਨੂੰ ਸ਼ਾਂਤ ਕਰਨ ਲਈ ਵਰਤਿਆ। ਕਿਲ੍ਹਿਆਂ ਦੇ ਕਿਲ੍ਹੇ ਥੇਹ ਬਣਾ ਦਿਤੇ ਗਏ, ਹਵੇਲੀਆਂ ਮਿੱਟੀ ਵਿਚ ਮਿਲਾ ਦਿਤੀਆਂ ਗਈਆਂ ਅਤੇ ਮੁਗ਼ਲ ਹਕੂਮਤ ਦਾ ਹਮਾਇਤੀ ਜੋ ਵੀ ਸਾਹਮਣੇ ਆਇਆ ਮੌਤ ਦੇ ਘਾਟ ਉਤਾਰ ਦਿੱਤਾ ਗਿਆ। ਇਹ ਕੰਮ ਸਿੰਘਾਂ ਨੇ ਹੀ ਕਰਨਾ ਸੀ ਅਤੇ ਬੰਦਾ ਸਿੰਘ ਬਹਾਦੁਰ ਦੀ ਅਗਵਾਈ ਵਿਚ ਇਹ ਸਭ ਕੁਝ ਕੀਤਾ ਗਿਆ। ਸਿੰਘਾਂ ਨੇ ਇਥੇ ਹੀ ਬੱਸ ਨਹੀਂ ਕੀਤੀ। ਉਨ੍ਹਾਂ ਨੇ ਸੌਂਹ ਖਾਧੀ ਹੋਈ ਸੀ ਕਿ ਸਰਹਿੰਦ ਦੀ ਇੱਟ ਨਾਲ ਇੱਟ ਖੜਕਾ ਦੇਣੀ ਹੈ। ਇਹ ਸ਼ਬਦ ਬੰਦਾ ਸਿੰਘ ਨੇ ਵਜ਼ੀਰ ਖਾਂ ਦੇ ਸਾਹਮਣੇ ਆ ਕੇ ਵੀ ਕਹੇ ਸਨ। ਇਸ ਗੱਲ ਨੂੰ ਅਸਲੀ ਅਰਥਾਂ ਵਿਚ ਪੂਰਾ ਕਰਨ ਲਈ ਹਰ ਸਿੰਘ ਇਹ ਆਪਣਾ ਪਵਿੱਤਰ ਫ਼ਰਜ ਸਮਝਦਾ ਸੀ ਕਿ ਉਸ ਨੇ ਸਰਹਿੰਦ ਤੋਂ ਹਰ ਹਾਲਤ ਵਿਚ ਦੋ ਇੱਟਾਂ ਖੜਕਾ ਕੇ ਚੁੱਕਣੀਆਂ ਹਨ ਅਤੇ ਉਨ੍ਹਾਂ ਨੂੰ ਦੂਰ ਸੁੱਟ ਕੇ ਆਉਣਾ ਹੈ। ਸਿੱਖਾਂ ਦੇ ਦਿਲਾਂ ਵਿਚ ਇਹ ਭਾਵਨਾ ਅੱਜ ਵੀ ਕੰਮ ਕਰ ਰਹੀ ਹੈ। ਅੱਜ ਵੀ, ਸਦੀਆਂ ਦੇ ਬੀਤ ਜਾਣ ਬਾਅਦ, ਕੋਈ ਟਾਵਾਂ ਟਾਵਾਂ ਸਿੱਖ ਸਰਹਿੰਦ ਵਿਚੋਂ ਦੋ ਇੱਟਾਂ ਖੜਕਾ ਕੇ ਚੁੱਕਦਾ ਹੈ ਅਤੇ ਸਤਲੁਜ ਦਰਿਆ ਵਿਚ ਜਾ ਡੇਗਦਾ ਹੈ। ਹੋਰ ਤਾਂ ਹੋਰ ਜਦੋਂ 1765 ਈ. ਵਿਚ ਮੁਗ਼ਲ ਹਕੂਮਤ ਨੂੰ ਹਰਾ ਕੇ ਸਾਰੇ ਪੰਜਾਬ ਨੂੰ ਸਿੱਖ ਮਿਸਲਦਾਰਾਂ ਨੇ ਆਪਸ ਵਿਚ ਵੰਡਿਆ ਸੀ ਤਾਂ ਕਿਸੇ ਵੀ ਸਿੱਖ ਸਰਦਾਰ ਨੇ ਸਰਹਿੰਦ ਸ਼ਹਿਰ ਨੂੰ ਲੈਣ ਦੀ ਇੱਛਾ ਪਰਗਟ ਨਹੀਂ ਕੀਤੀ ਸੀ। ਕਿਉਂਕਿ ਸਮੁੱਚਾ ਸਿੱਖ ਜਗਤ ਸਰਹਿੰਦ ਨੂੰ 'ਗੁਰੂ-ਮਾਰੀ' ਸਮਝਦਾ ਸੀ। ਵਜ਼ੀਰ ਖ਼ਾਨ ਅਤੇ ਸਰਹਿੰਦ ਪਰੱਤੀ ਸਿੱਖਾਂ ਦੇ ਮਨਾਂ ਵਿਚ ਕਿੰਨਾ ਗੁੱਸਾ ਸੀ ਇਸ ਬਾਰੇ *ਅਖ਼ਬਾਰ-ਏ-ਦਰਬਾਰ-ਏ-ਮੁਅੱਲਾ* ਦੀ ਇਕ ਰਿਪੋਰਟ ਵਿਚ ਦੱਸਿਆ ਗਿਆ ਹੈ ਕਿ ਸਿੱਖਾਂ ਦੇ ਮਨਾਂ ਵਿਚ ਵਜ਼ੀਰ ਖ਼ਾਨ ਪਰੱਤੀ ਬੜਾ ਡੂੰਘਾ ਗੁੱਸਾ ਹੈ ਜਿਸ ਨੇ ਕਿ ਗੁਰੂ ਗੋਬਿੰਦ ਸਿੰਘ ਦੇ ਪੁੱਤਰਾਂ ਨੂੰ ਮਰਵਾ ਦਿਤਾ ਸੀ। ਇਸ ਕਰਕੇ ਵਜ਼ੀਰ ਖ਼ਾਨ ਦੇ ਸਾਰੇ ਪਰਗਣੇ ਵਿਚ ਦੰਗੇ ਭੜਕ ਉੱਠੇ ਹਨ। ਵਜ਼ੀਰ ਖ਼ਾਨ ਆਪਣੇ ਆਪ ਨੂੰ ਸਿਰਫ ਸਰਹਿੰਦ ਵਿਚ ਹੀ ਪੈਸੇ ਅਤੇ ਫੌਜ ਦੇ ਜ਼ੋਰ ਨਾਲ ਬਚਾ ਕੇ ਰੱਖ ਰਿਹਾ ਹੈ। ਦੰਗਾਕਾਰੀ ਜ਼ਿਮੀਦਾਰ ਬਗਾਵਤਾਂ ਕਰਨ ਵਿਚ ਅਤੇ ਮਾਰਧਾੜ ਦੀਆਂ ਕਾਰਵਾਈਆਂ ਵਿਚ ਬੜੇ ਮਾਹਰ ਹਨ।'[15] ਜਦੋਂ ਸਿੱਖਾਂ ਦੇ ਮਨ ਵਿਚ ਸਰਹਿੰਦ ਸ਼ਹਿਰ ਬਾਰੇ ਇਤਨਾ ਗੁੱਸਾ ਅਤੇ ਨਫ਼ਰਤ ਹੋਵੇ ਤਾਂ ਸਰਹਿੰਦ ਨੂੰ ਜਿੱਤਣ ਵੇਲੇ ਇਸ ਦਾ ਤਬਾਹ ਹੋਣਾ ਅਤੇ ਇਥੋਂ ਦੇ ਲੋਕਾਂ ਦਾ ਕਤਲੇਆਮ ਹੋਣਾ ਕੋਈ ਗੈਰ-ਕੁਦਰਤੀ ਗੱਲ ਨਹੀਂ ਸੀ। ਹਜ਼ਾਰਾਂ ਬੰਦਿਆਂ ਦਾ ਖ਼ੂਨ ਆਖ਼ਰ ਉਸੇ ਹੀ ਥਾਂ ਡੁਲ੍ਹਿਆ ਸੀ ਜਿਥੇ ਦੋ ਮਾਸੂਮ ਸਾਹਿਬਜ਼ਾਦੇ ਅਤੇ ਉਨ੍ਹਾਂ ਦੀ ਬੁੱਢੀ ਦਾਦੀ ਨੂੰ ਮਾਰਿਆ ਗਿਆ ਸੀ। ਅਜਿਹੀ ਮਾਸੂਮਤਾ ਦੇ ਕਤਲ ਬਦਲੇ ਤਾਂ ਸੈਂਕੜੇ ਸਰਹਿੰਦਾਂ ਤਬਾਹ ਕੀਤੀਆਂ ਜਾ ਸਕਦੀਆਂ ਸਨ। ਜੇਕਰ ਬੰਦਾ ਸਿੰਘ ਅਤੇ ਉਸ ਦੇ ਖਾਲਸਾ ਦਲ ਨੇ ਇਥੇ ਕਤਲੇਆਮ ਕੀਤਾ ਵੀ ਸੀ ਤਾਂ ਇਹ ਕੋਈ ਗੈਰ-ਕੁਦਰਤੀ ਨਹੀਂ ਸੀ। ਇਹ ਸੁਭਾਵਕ ਸੀ। ਜੇ ਅਜਿਹੀ ਤਬਾਹੀ ਨਾਲ ਕੋਈ ਆਉਣ ਵਾਲੀ ਹਕੂਮਤ ਸਬਕ ਸਿੱਖ ਲਵੇ ਤਾਂ ਵੀ ਅਜਿਹੀ ਤਬਾਹੀ ਕੋਈ ਮਾੜੀ ਨਹੀਂ ਸੀ। ਬੰਦਾ ਸਿੰਘ ਬਹਾਦੁਰ ਸਿੱਖਾਂ ਦਾ-ਅਜਿਹਾ ਪਹਿਲਾ ਨੇਤਾ ਹੈ ਜਿਸ ਨੇ ਆਪਣੇ ਗੁਰੂ ਨਾਲ ਹੋਏ ਜ਼ੁਲਮਾਂ ਦਾ ਗਿਣ-ਗਿਣ ਕੇ ਬਦਲਾ ਲਿਆ ਸੀ। ਸਿੱਖ ਇਤਿਹਾਸ ਇਸ ਗੱਲ ਲਈ ਉਸ ਦਾ ਰਿਣੀ ਹੈ।

ਸਰਹਿੰਦ ਦੀ ਇਹ ਹੋਣੀ ਤਕ ਕੇ ਜੇ ਕੋਈ ਕੇਸਰ ਸਿੰਘ ਛਿੱਬਰ ਜੈਸਾ ਨਿਕਟ-ਸਮਕਾਲੀ ਲੇਖਕ ਇਸ ਤਰ੍ਹਾਂ ਲਿਖਦਾ ਹੈ ਤਾਂ ਇਸ ਵਿਚ ਕੋਈ ਗੈਰ-ਕੁਦਰਤੀ ਗੱਲ ਨਹੀਂ ਸਮਝਣੀ ਚਾਹੀਦੀ :–

ਤਹਾਂ ਤੇ ਚੜ੍ਹੇ ਸਿਰਹੰਦ ਮਾਰੀ ਅਰ ਸਾੜੀ।
ਪਕੜੀਆਂ ਨੂੰਹਾਂ ਧੀਆਂ ਸੁਚੇ ਝੂਠੇ ਪੁਰੀ ਖਤ੍ਰੀ ਦੀਆਂ ਕਿਰਾੜੀ।
ਪਾਇ ਚੂਹੇ ਸੁਥਣਾਂ ਵਿਚ ਟੰਗਾਈਆਂ।
ਰੋਂਦੀਆਂ ਕੁਰਲਾਂਦੀਆਂ ਹਵਾਲੇ ਚੂਹੜਿਆਂ ਦੇ ਕਰਵਾਈਆਂ।

15. ਗਣੇਸ਼ ਦਾਸ ਬਡੇਹਰਾ, *ਚਹਾਰ ਗੁਲਸ਼ਨ-ਏ-ਪੰਜਾਬ*, ਪੰਨਾ 189.

ਕੀਤੀ ਉਸ ਦੀ ਪੇਸ਼ ਇਸ ਦੇ ਆਈ ।
ਪੁਤ੍ਰਾਂ ਦੇ ਕਰਮੁ ਮਾਪਿਆਂ ਨੂੰ ਮਾਪਿਆਂ ਦੇ ਕਰਮੁ ਪੁਤ੍ਰਾਂ ਨੂੰ ਲਗਦੇ ਜਾਈ ।[16]

ਮੁਹੰਮਦ ਕਾਸਿਮ, ਇਬਰਤਨਾਮੇ ਵਿਚ ਦੀਵਾਨ ਸੁੱਚਾ ਨੰਦ ਦੇ ਕਾਰਨਾਮਿਆਂ ਬਾਰੇ ਅਤੇ ਉਸਦੀ ਹਵੇਲੀ ਦੀ ਤਬਾਹੀ ਬਾਰੇ ਲਿਖਦਾ ਹੈ ਕਿ 'ਵਿਸ਼ੇਸ਼ ਤੌਰ ਤੇ ਸੁੱਚਾ ਨੰਦ ਦੇ ਕਾਰਨਾਮਿਆਂ ਬਾਰੇ ਅਤੇ ਉਸ ਦੀ ਹਵੇਲੀ ਦੀ ਤਬਾਹੀ ਬਾਰੇ ਤਾਂ ਇਹ ਕਿਹਾ ਜਾ ਸਕਦਾ ਹੈ ਜਿਵੇਂ ਕਿ ਉਹ ਇਸੇ ਦਿਨ ਲਈ ਹੀ ਬਣਾਏ ਗਏ ਹੋਣ । ਮੈਂ ਆਂਢ-ਗੁਆਂਢੀਆਂ ਤੇ ਭਰੋਸੇਯੋਗ ਲੋਕਾਂ ਤੋਂ ਸੁਣਿਆ ਹੈ ਕਿ ਸਵਰਗਵਾਸੀ ਵਜ਼ੀਰ ਖਾਂ ਦੇ ਹੁੰਦੇ ਐਸਾ ਕੋਈ ਜ਼ੁਲਮ ਨਹੀਂ ਸੀ ਜਿਹੜਾ ਇਸ ਖੱਤਰੀ ਨੇ ਗਰੀਬ ਲੋਕਾਂ ਉਪਰ ਨਾ ਕੀਤਾ ਹੋਵੇ । ਉਸ ਨੇ ਜਿੰਨੇ ਵੀ ਪਾਪਾਂ ਦੇ ਬੀਜ ਬੀਜੇ ਸਨ ਉਨ੍ਹਾਂ ਸਭ ਦਾ ਉਸ ਨੂੰ ਹੁਣ ਫਲ ਮਿਲ ਗਿਆ ਸੀ ।[17]

ਇਹ ਤਾਂ ਸਿੰਘਾਂ ਦੀ ਫਰਾਖ਼ਦਿਲੀ ਸੀ ਕਿ ਉਨ੍ਹਾਂ ਨੇ ਮੁਸਲਮਾਨਾਂ ਦੇ ਧਾਰਮਿਕ ਅਸਥਾਨਾਂ ਨੂੰ ਕੁਝ ਨਹੀਂ ਕਿਹਾ ਸੀ ਨਹੀਂ ਤਾਂ ਅਜਿਹੀ ਸਮੇਂ ਦੁਸ਼ਮਣ ਦੇ ਧਾਰਮਿਕ ਅਸਥਾਨਾਂ ਦੀ ਬੇਹੁਰਮਤੀ ਵੀ ਹੋ ਸਕਦੀ ਸੀ । ਇਸ ਸਮੇਂ ਸਰਹਿੰਦ (ਫਤਿਹਗੜ੍ਹ ਸਾਹਿਬ) ਦੇ ਆਲੇ-ਦੁਆਲੇ ਜਿੰਨੀਆਂ ਵੀ ਮਸਜਿਦਾਂ ਅਤੇ ਮਕਬਰੇ ਸੁਰੱਖਿਅਤ ਖੜ੍ਹੇ ਹਨ ਉਹ ਸਭ ਇਸ ਗੱਲ ਦੀ ਮੂੰਹ ਬੋਲਦੀ ਤਸਵੀਰ ਹਨ ਕਿ ਸਿੰਘਾਂ ਨੇ ਸਰਹਿੰਦ ਦੀ ਤਬਾਹੀ ਸਮੇਂ ਮੁਸਲਮਾਨਾਂ ਦੇ ਧਾਰਮਿਕ ਅਸਥਾਨਾਂ ਦੀ ਸੁਰੱਖਿਅਤਾ ਦਾ ਪੂਰਾ ਪੂਰਾ ਧਿਆਨ ਰੱਖਿਆ ਸੀ । ਸ਼ੇਖ ਅਹਿਮਦ ਸਰਹੰਦੀ ਦਾ ਮਕਬਰਾ ਇਨ੍ਹਾਂ ਸਾਰਿਆਂ ਵਿਚੋਂ ਇਕ ਮੁੱਖ ਮਕਬਰਾ ਹੈ ਜਿਹੜਾ ਅੱਜ ਵੀ ਆਪਣੀ ਮੌਲਿਕ ਸਥਿਤੀ ਵਿਚ ਖੜ੍ਹਾ ਹੈ । ਜੇਕਰ ਮੁਹੰਮਦ ਲਤੀਫ ਜੈਸੇ ਮੁਸਲਮਾਨ ਇਤਿਹਾਸਕਾਰ ਇਹ ਲਿਖਦੇ ਹਨ ਕਿ ਸਿੰਘਾਂ ਨੇ ਮੁਸਲਮਾਨਾਂ ਦੀਆਂ ਕਬਰਾਂ ਵੀ ਪੁੱਟ ਲਈਆਂ ਸਨ ਉਨ੍ਹਾਂ ਨੂੰ ਇਸ ਸਮੇਂ ਸਰਹਿੰਦ ਦੇ ਖੇਤਾਂ ਵਿਚ ਖੜੀਆਂ ਮਸਜਿਦਾਂ ਅਤੇ ਮਕਬਰਿਆਂ ਨੂੰ ਦੇਖ ਲੈਣਾ ਚਾਹੀਦਾ ਸੀ ।

ਇਸ ਸਮੇਂ ਸਤਲੁਜ ਤੋਂ ਲੈ ਕੇ ਜਮੁਨਾ ਤੱਕ ਦਾ ਸਾਰਾ ਖੇਤਰ ਬੰਦਾ ਸਿੰਘ ਦੇ ਅਧੀਨ ਸੀ । ਸਰਹਿੰਦ ਦੇ ਅਠਾਈ ਪਰਗਣੇ ਸਨ ਅਤੇ ਇਨ੍ਹਾਂ ਅਠਾਈ ਪਰਗਣਿਆਂ ਵਿਚੋਂ ਸਲਾਨਾ ਕਰੋੜਾਂ ਰੁਪਏ ਦਾ ਮਾਮਲਾ ਇਕੱਠਾ ਹੁੰਦਾ ਸੀ । ਬਾਬਰ ਨੇ ਆਪਣੇ ਬਾਬਰ ਨਾਮੇ (ਤੁਜ਼ਕੇ-ਬਾਬਰੀ) ਵਿਚ ਸਰਹਿੰਦ ਪਰਾਂਤ ਵਿਚੋਂ ਡੇਢ ਕਰੋੜ ਦਾ ਮਾਮਲਾ ਇਕੱਠਾ ਹੋਣ ਬਾਰੇ ਲਿਖਿਆ ਹੈ ।[18] ਇਸ ਦਾ ਮਤਲਬ ਹੈ ਕਿ ਉਸ ਸਮੇਂ ਸਰਹਿੰਦ ਕਿਤਨਾ ਅਮੀਰ ਪਰਾਂਤ ਸੀ । ਪਰਗਣਿਆਂ ਦੇ ਜਿਤਨੇ ਵੀ ਚੌਧਰੀ ਅਤੇ ਅਮੀਰ ਸਨ ਸਭ ਬੰਦਾ ਸਿੰਘ ਦੇ ਸਾਹਮਣੇ ਅਧੀਨਗੀ ਮੰਨੀ ਖੜ੍ਹੇ ਸਨ । ਜਿੰਨਾਂ ਵੀ ਉਹ ਨਜ਼ਰਾਨਾ ਲਿਆ ਸਕਦੇ ਸਨ ਉਹ ਸਭ ਉਨ੍ਹਾਂ ਨੇ ਬੰਦਾ ਸਿੰਘ ਦੇ ਪੈਰਾਂ ਵਿਚ ਲਿਆ ਕੇ ਢੇਰੀ ਕਰ ਦਿੱਤਾ ਸੀ ।

ਬੰਦਾ ਸਿੰਘ ਬਹਾਦੁਰ ਨੇ ਸਰਹਿੰਦ ਦੀ ਜਿੱਤ ਦੇ ਬਾਅਦ ਅਮਨ-ਅਮਾਨ ਕਰਕੇ ਖ਼ਾਲਸਾ ਦਰਬਾਰ ਲਗਾਇਆ । ਸਰਹਿੰਦ ਦੀ ਧਰਤੀ ਤੇ ਖਾਲਸਾ ਰਾਜ ਦੀ ਸਥਾਪਨਾ ਦਾ ਐਲਾਨ ਕੀਤਾ ਗਿਆ । ਪਹਿਲੇ ਦਰਬਾਰ ਵਿਚ ਹੀ ਐਲਾਨ ਕੀਤਾ ਗਿਆ ਕਿ ਜ਼ਮੀਨ ਉਸੇ ਦੀ ਹੈ ਜਿਹੜਾ ਇਸ ਨੂੰ ਵਾਹੁੰਦਾ ਹੈ । ਇਸ ਤਰ੍ਹਾਂ ਜਾਗੀਰਦਾਰੀਆਂ ਤੋੜ ਕੇ ਹਲ ਵਾਹੁਣ ਵਾਲੇ ਕਿਸਾਨਾਂ ਨੂੰ ਹੀ ਜ਼ਮੀਨ ਦੀ ਮਾਲਕੀ ਦੇ ਹੱਕ ਦਿੱਤੇ ਗਏ । ਜਿਹੜਾ ਵੀ ਕਿਸਾਨ ਜਿੰਨੀ ਖੇਤੀ ਨੂੰ ਵਾਹੁੰਦਾ-ਬੀਜਦਾ ਸੀ ਉਹ ਉਤਨੀ ਖੇਤੀ ਦਾ ਮਾਲਕ ਬਣ ਗਿਆ ਸੀ ।

ਇਸੇ ਹੀ ਦਰਬਾਰ ਵਿਚ ਭਾਈ ਬਾਜ ਸਿੰਘ ਨੂੰ ਸਰਹਿੰਦ ਪਰਾਂਤ ਦਾ ਗਵਰਨਰ (ਸੂਬੇਦਾਰ) ਨਿਯੁਕਤ ਕੀਤਾ ਗਿਆ । ਭਾਈ ਬਾਜ ਸਿੰਘ ਬੰਦਾ ਸਿੰਘ ਦੀ ਸੱਜੀ ਬਾਂਹ ਸੀ । ਇਹ ਬਲ ਗੋਤ ਦਾ ਜੱਟ ਸੀ ਅਤੇ ਬਹਾਦੁਰੀ ਵਿਚ ਮੰਨਿਆ-ਪਰਮੰਨਿਆ ਸੀ । ਭਾਈ ਆਲੀ ਸਿੰਘ ਨੂੰ ਉਸ ਦਾ ਨਾਇਬ ਸੂਬੇਦਾਰ ਨਿਯੁਕਤ ਕੀਤਾ ਗਿਆ । ਭਾਈ ਫਤਿਹ ਸਿੰਘ ਨੂੰ ਸਮਾਣੇ ਦੇ ਗਵਰਨਰ ਦੇ ਤੌਰ ਤੇ ਪੱਕਾ ਕੀਤਾ ਗਿਆ ਸੀ । ਭਾਈ ਬਾਜ ਸਿੰਘ ਦੇ ਛੋਟੇ ਭਰਾ ਭਾਈ ਰਾਮ ਸਿੰਘ ਨੂੰ ਥਾਨੇਸਰ ਦਾ ਗਵਰਨਰ ਨਿਯੁਕਤ ਕੀਤਾ ਗਿਆ ਅਤੇ ਬਾਵਾ ਬਿਨੋਦ ਸਿੰਘ ਨੂੰ ਵੀ ਥਾਨੇਸਰ ਵਿਖੇ ਰੱਖੀ ਗਈ ਸਿੱਖ ਰਜਮੈਂਟ ਦਾ ਕਮਾਂਡਰ ਨਿਯੁਕਤ ਕੀਤਾ ਗਿਆ ਸੀ । ਇਸ ਦੀ ਡਿਊਟੀ ਸੀ ਕਿ ਦਿੱਲੀ ਵਲੋਂ ਆਉਂਦੀ ਜਰਨੈਲੀ ਸੜਕ ਉਪਰ ਆਪਣੀ ਸਿੱਖ ਸੈਨਾ ਤਾਇਨਾਤ ਕਰਕੇ ਰੱਖੇ ਅਤੇ ਉਧਰੋਂ ਆਉਣ ਵਾਲੀ ਕਿਸੇ ਵੀ ਸੈਨਾ ਨੂੰ ਰੋਕ ਕੇ ਰੱਖੇ ।

ਸਭ ਪਾਸੇ ਸਿੱਖ ਫੌਜਾਂ ਤਾਇਨਾਤ ਕੀਤੀਆਂ ਗਈਆਂ । ਅਮਨ-ਅਮਾਨ ਪੂਰੀ ਸਖ਼ਤੀ ਨਾਲ ਸਥਾਪਤ ਕੀਤਾ ਗਿਆ । ਛੋਟੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਵਾਲੀ ਥਾਂ ਲੱਭ ਕੇ ਉਥੇ ਪੱਕਾ ਥੜ੍ਹਾ ਉਸਾਰਿਆ ਗਿਆ । ਇਸੇ ਤਰ੍ਹਾਂ ਸਾਹਿਬਜ਼ਾਦਿਆਂ ਅਤੇ ਮਾਤਾ ਗੁਜ਼ਰੀ ਜੀ ਦੇ ਸਸਕਾਰ ਕਰਨ ਵਾਲੀ ਜਗ੍ਹਾ ਉਪਰ ਪੱਕਾ ਥੜਾ ਸਥਾਪਤ ਕੀਤਾ ਗਿਆ । ਇਥੇ ਲੋਹਗੜ੍ਹ ਦੇ ਪਹਾੜਾਂ ਵਿਚੋਂ ਚੀਲ ਦਾ ਇਕ ਲੰਮਾ ਦਰੱਖਤ ਲਿਆ ਕੇ ਅਤੇ ਉਸ ਦੇ ਨਿਸ਼ਾਨ ਸਾਹਿਬ ਬਣਾ ਕੇ ਖੜ੍ਹੇ ਕੀਤੇ ਗਏ ।

ਸਮਕਾਲੀ ਲੇਖਕ ਦਸਦੇ ਹਨ ਕਿ ਬੰਦਾ ਸਿੰਘ ਬਹਾਦੁਰ ਜਦੋਂ ਵੀ ਦਰਬਾਰ ਵਿਚ ਬੈਠਾ ਹੁੰਦਾ ਸੀ ਤਾਂ ਉਹ ਦਰਬਾਰ ਵਿਚ ਹਾਜ਼ਰ ਹੋਣ ਵਾਲੇ ਹਰ ਬੰਦੇ ਨੂੰ 'ਸਿੰਘ ਸਾਹਿਬ' ਕਹਿ ਕੇ ਬੁਲਾਉਂਦਾ ਸੀ । ਇਸ ਤਰ੍ਹਾਂ ਭਾਵੇਂ ਕੋਈ ਹਿੰਦੂ ਜਾਂ ਮੁਸਲਮਾਨ

16. ਕੇਸਰ ਸਿੰਘ ਛਿੱਬਰ, ਬੰਸਾਵਲੀ ਨਾਮਾ, ਚਰਣ 11, ਬੰਦ 14-15.
17. ਡਾ. ਗੰਡਾ ਸਿੰਘ ਵਲੋਂ ਦਿਤੇ ਗਏ ਵੇਰਵੇ ਅਨੁਸਾਰ, ਪੰਨਾ 58.
18. *Babar Nama* (English Tr. of Tuzak-i-Babri) by Beveridge, Annete Susan Nath, p. 383.

ਅਮੀਰ ਪੇਸ਼ ਹੁੰਦਾ ਸੀ ਬੰਦਾ ਸਿੰਘ ਉਸ ਨੂੰ 'ਸਿੰਘ ਸਾਹਿਬ' ਕਹਿ ਕੇ ਹੀ ਬੁਲਾਉਂਦਾ ਸੀ। ਸਿੰਘਾਂ ਨੂੰ ਵੀ ਬੰਦਾ ਸਿੰਘ ਦਾ ਆਦੇਸ਼ ਸੀ ਕਿ ਉਹ ਵੀ ਉਸ ਨੂੰ 'ਸਿੰਘ ਸਾਹਿਬ' ਕਹਿ ਕੇ ਹੀ ਬੁਲਾਇਆ ਕਰਨ। ਕੁਝ ਲੇਖਕਾਂ ਨੇ ਇਸ ਸਮੇਂ ਕੁਝ ਮੁਸਲਮਾਨਾਂ ਵਲੋ ਧਰਮ ਬਦਲੀ ਦੀ ਗੱਲ ਵੀ ਕੀਤੀ ਹੈ। ਜਿਵੇਂ ਕਿ ਇਕ ਦੀਨਦਾਰ ਖਾਨ ਦਾ ਸਥਾਨਕ ਅਫ਼ਸਰ ਦੀਨਦਾਰ ਸਿੰਘ ਬਣ ਗਿਆ ਸੀ ਅਤੇ ਮੀਰ ਨਾਸੀਰੁਦੀਨ ਖਾਂ ਦੇ ਨਾਂ ਦਾ ਇਕ ਪੱਤਰ-ਪਰੇਰਕ ਮੀਰ ਨਾਸੀਰੁਦੀਨ ਸਿੰਘ ਬਣ ਗਿਆ ਸੀ। ਵੈਸੇ ਇਹ ਗੱਲਾਂ ਇਤਨੀਆਂ ਮਹੱਤਵਪੂਰਨ ਨਹੀਂ ਹਨ। ਜੇ ਧਰਮ ਬਦਲੀ ਦੀ ਹੀ ਗੱਲ ਕਰਨੀ ਹੁੰਦੀ ਤਾਂ ਸਮੁੱਚੀ ਦੀ ਸਮੁੱਚੀ ਹਾਰੀ ਹੋਈ ਕੌਮ ਤਲਵਾਰ ਦੇ ਡਰ ਅੱਗੇ ਧਰਮ ਬਦਲ ਸਕਦੀ ਸੀ। ਪਰ ਬੰਦਾ ਸਿੰਘ ਦਾ ਇਹ ਨਿਸ਼ਾਨਾ ਨਹੀਂ ਸੀ। ਜੇ ਕੋਈ ਮੁਸਲਮਾਨ ਮੁਲਾਜ਼ਮ ਧਰਮ ਬਦਲ ਕੇ ਸਿੰਘ ਬਣ ਗਿਆ ਸੀ ਤਾਂ ਇਹ ਉਸ ਦੀ ਆਪਣੀ ਮੌਕਾਪਰੱਸਤੀ ਸੀ। ਬੰਦਾ ਸਿੰਘ ਬਹਾਦੁਰ ਦਾ ਕੋਈ ਹੁਕਮ ਨਹੀਂ ਸੀ ਕਿ ਮੁਸਲਮਾਨ ਆਪਣਾ ਧਰਮ ਬਦਲ ਕੇ ਸਿੰਘ ਬਣ ਜਾਣ।

ਕੇਸਰ ਸਿੰਘ ਛਿੱਬਰ ਦੇ ਅਨੁਸਾਰ ਬੰਦਾ ਸਿੰਘ ਦਾ ਤਾਂ ਸਿੰਘਾਂ ਨੂੰ ਇਹੋ ਫੁਰਮਾਨ ਸੀ ਕਿ ਕੋਈ ਵੀ ਗੱਭਰੂ ਖਾਲਸਾ ਫੌਜ ਤੋਂ ਬਾਹਰ ਨਾ ਰਹੇ। ਸਭ ਨੂੰ ਪਾਪਾਂ ਦੀ ਕਮਾਈ ਛੱਡ ਕੇ ਧਰਮ ਦੀ ਕਮਾਈ ਕਰਨੀ ਚਾਹੀਦੀ ਹੈ ਅਤੇ ਗਰੀਬ ਆਦਮੀ ਦੀ ਰੱਖਿਆ ਕਰਨੀ ਚਾਹੀਦੀ।

ਸਿੰਘਾਂ ਨੂੰ ਬੰਦਾ ਇਹ ਕਹੇ।
ਗਰੀਬ ਦੀ ਰੱਖਿਆ ਕਰੋ ਗੱਭਰੂ ਨਾ ਕੋਈ ਰਹੇ।[19]

ਕੁਝ ਕੁ ਵੇਰਵੇ ਸਰਹਿੰਦ ਦੇ ਨਾਲ ਹੀ ਸਬੰਧਤ ਐਸੇ ਹਨ ਜਿਹੜੇ ਇਸ ਦੀ ਫਤਿਹ ਤੋਂ ਬਾਅਦ ਸਾਹਮਣੇ ਆਏ ਸਨ। ਜਦੋਂ ਬਾਦਸ਼ਾਹ, ਬਹਾਦੁਰ ਸ਼ਾਹ ਨੂੰ ਸਰਹਿੰਦ ਦੀ ਤਬਾਹੀ ਦੀ ਅਤੇ ਵਜ਼ੀਰ ਖਾਨ ਦੇ ਮਾਰੇ ਜਾਣ ਦੀ ਖ਼ਬਰ ਮਿਲੀ ਸੀ ਤਾਂ ਉਸ ਨੇ ਕਿਹਾ ਸੀ ਕਿ ਵਜ਼ੀਰ ਖਾਨ ਨੂੰ ਪੂਰੀ ਤਿਆਰੀ ਕਰੇ ਬਗੈਰ ਬੰਦਾ ਸਿੰਘ ਨਾਲ ਲੜਨਾ ਨਹੀਂ ਚਾਹੀਦਾ ਸੀ। *ਅਖ਼ਬਾਰ-ਏ-ਦਰਬਾਰ-ਏ-ਮੁਅੱਲਾ* ਵਿਚ ਬਿਨਾਂ ਮਿਤੀ ਤੋਂ ਇਹ ਖ਼ਬਰ ਦਿਤੀ ਗਈ ਹੈ ਕਿ "ਇਕ ਬਹੁਤ ਉਚੇ ਰੁਤਬੇ ਵਾਲਾ ਮਨਸਬਦਾਰ ਰਾਜਧਾਨੀ ਵਿਚ ਪਹੁੰਚਿਆ। ਉਸ ਕੋਲੋਂ ਪਤਾ ਲਗਿਆ ਹੈ ਕਿ ਬਾਦਸ਼ਾਹ ਨੇ ਕਿਹਾ ਸੀ ਕਿ ਵਜ਼ੀਰ ਖਾਨ ਐਵੇਂ ਖਾਹਮੁਖਾਹ ਹੀ ਮਾਰਿਆ ਗਿਆ ਅਤੇ ਉਸ ਨੇ ਪਰਾਂਤ ਦੇ ਮਾਮਲੇ ਨੂੰ ਵੀ ਖ਼ਤਮ ਕਰ ਦਿਤਾ ਸੀ। ਜੇ ਉਹ ਕਾਮਯਾਬੀ ਨਾਲ ਲੜਨ ਦੀ ਸਥਿਤੀ ਵਿਚ ਨਹੀਂ ਸੀ ਤਾਂ ਉਸਨੂੰ ਬੰਦਾ ਸਿੰਘ ਨਾਲ ਲੜਨਾ ਨਹੀਂ ਚਾਹੀਦਾ ਸੀ।"[20]

ਬਾਦਸ਼ਾਹ ਨੇ ਜਿੱਤੀ ਹੋਈ ਅਤੇ ਤਬਾਹ ਹੋਈ ਸਰਹਿੰਦ ਦਾ ਆਪਣੇ ਵਲੋਂ ਨਵਾਂ ਸੂਬੇਦਾਰ ਜੈਨੂ ਦੀਨ ਅਹਿਮਦ ਖਾਨ ਨੂੰ ਨਿਯੁਕਤ ਕੀਤਾ ਸੀ। *ਅਖ਼ਬਾਰਾਤ-ਏ-ਦਰਬਾਰ-ਏ-ਮੁਅੱਲਾ* ਦੀ 8 ਜੁਲਾਈ, 1710, ਦਿਨ ਸ਼ਨਿਚਰਵਾਰ ਦੀ ਖ਼ਬਰ ਵਿਚ ਦੱਸਿਆ ਗਿਆ ਹੈ ਕਿ "ਜੈਨੁਦੀਨ ਅਹਿਮਦ ਖਾਨ ਜਿਹੜਾ ਕਿ ਇਸ ਸਮੇਂ ਚਕਲਾ ਸਿਕੰਦਰਾਬਾਦ ਅਤੇ ਮੇਰਠ ਦਾ ਫੌਜਦਾਰ ਸੀ ਨੂੰ ਵਜ਼ੀਰ ਖਾਨ ਦੀ ਮੌਤ ਬਾਅਦ ਸਰਹਿੰਦ ਦਾ ਵੀ ਫੌਜਦਾਰ ਨਿਯੁਕਤ ਕੀਤਾ ਗਿਆ ਸੀ। ਉਸ ਦਾ ਮਨਸਬ ਵਧਾ ਕੇ ਅੱਠ ਹਜ਼ਾਰ ਸਵਾਰ ਅਤੇ ਦੋ ਹਜ਼ਾਰ ਸਿਹਬੰਦੀ ਪਿਆਦਾ ਕਰ ਦਿਤਾ ਗਿਆ ਸੀ।"[21]

15 ਅਪਰੈਲ, 1711, ਦਿਨ ਐਤਵਾਰ ਦੀ ਖ਼ਬਰ ਵਿਚ ਦੱਸਿਆ ਗਿਆ ਹੈ ਕਿ ਮਰ ਚੁੱਕੇ ਵਜ਼ੀਰ ਖਾਨ ਦੀ ਵਿਧਵਾ ਪਤਨੀ ਖ਼ੈਰ-ਉਲ-ਨਿਸ਼ਾ ਬਾਦਸ਼ਾਹ ਦੇ ਹਜ਼ੂਰ ਪੇਸ਼ ਹੋਈ ਅਤੇ ਆਪਣੇ ਨਿਰਬਾਹ ਵਾਸਤੇ ਕੋਈ ਮਦਦ ਦੇਣ ਦੀ ਬੇਨਤੀ ਕੀਤੀ। ਬਾਦਸ਼ਾਹ ਨੇ ਹੁਕਮ ਦਿਤਾ ਕਿ ਇਸ ਨੂੰ ਪੰਜ ਰੁਪਏ ਰੋਜ਼ਾਨਾ ਦਾ ਭੱਤਾ ਦਿਤਾ ਜਾਵੇ ਅਤੇ ਇਹ ਖਰਚਾ ਬਟਾਲੇ ਦੇ ਖ਼ਜ਼ਾਨੇ ਵਿਚੋਂ ਦਿਤਾ ਜਾਵੇ। ਉਸ ਨੇ ਇਹ ਵੀ ਕਿਹਾ ਕਿ ਅੱਗੇ ਤੋਂ ਵਜ਼ੀਰ ਖਾਨ ਨੂੰ ਸ਼ਹੀਦ ਕਿਹਾ ਜਾਵੇ।[22]

ਸਿੱਖਾਂ ਵਲੋਂ ਸਰਹਿੰਦ ਦੀ ਫਤਿਹ ਤੋਂ ਪਿੱਛੋਂ ਬਾਦਸ਼ਾਹ ਵਲੋਂ ਜੈਨੁਦੀਨ ਅਹਿਮਦ ਖਾਨ ਦੀ ਇਸ ਦੇ ਫੌਜਦਾਰ ਦੇ ਤੌਰ ਤੇ ਨਿਯੁਕਤੀ ਕਰਨ ਦਾ ਮਤਲਬ ਸਿਰਫ ਇੰਨਾ ਹੀ ਸੀ ਕਿ ਬਾਦਸ਼ਾਹ ਸਿੱਖ ਰਾਜ-ਪਰਬੰਧ ਨੂੰ ਮਾਣਤਾ ਨਹੀਂ ਦੇ ਰਿਹਾ ਸੀ। ਅਜਿਹੀਆਂ ਖ਼ਬਰਾਂ ਵੈਸੇ ਵੀ ਪਾਠਕਾਂ ਦੇ ਮਨਾਂ ਵਿਚ ਭੰਬਲਭੂਸਾ ਪੈਦਾ ਕਰਦੀਆਂ ਹਨ। ਵੈਸੇ ਜੈਨੁਦੀਨ ਅਹਿਮਦ ਖਾਨ ਸਰਹਿੰਦ ਦਾ ਫੌਜਦਾਰ ਨਿਯੁਕਤ ਹੋਣ ਦੇ ਬਾਵਜੂਦ ਵੀ ਸਰਹਿੰਦ ਨਹੀਂ ਪਹੁੰਚਿਆ ਸੀ। ਦੂਜਾ, ਵਜ਼ੀਰ ਖਾਨ ਦੀ ਪਤਨੀ ਵਲੋਂ ਆਪਣੀ ਮਦਦ ਲਈ ਕੀਤੀ ਗਈ ਫਰਿਆਦ ਦੱਸਦੀ ਹੈ ਕਿ ਵਜ਼ੀਰ ਖਾਨ ਦੀ ਮੌਤ ਬਾਅਦ ਇਸ ਦੇ ਪਰਿਵਾਰ ਦਾ ਕਿੰਨਾ ਮਾੜਾ ਹਾਲ ਹੋ ਗਿਆ ਸੀ।

**ਸਰਹਿੰਦ ਦੇ ਆਲੇ-ਦੁਆਲੇ ਨੂੰ ਸੋਧਣਾ** : ਸਰਹਿੰਦ ਦੀ ਫਤਿਹ ਨਾਲ ਇਹ ਸਾਰਾ ਪਰਾਂਤ, ਜਿਹੜਾ ਕਿ ਸਤਲੁਜ ਤੋਂ ਜਮੁਨਾ ਤਕ ਫੈਲਿਆ ਹੋਇਆ ਸੀ ਖਾਲਸੇ ਦੇ ਅਧੀਨ ਹੋ ਗਿਆ ਸੀ। ਪਰ ਕੁਝ ਇਕ ਤੋਂ ਅਮਲੀ ਰੂਪ ਵਿਚ ਵੀ ਅਧੀਨਗੀ ਮਨਵਾਉਣ ਦੀ ਜ਼ਰੂਰਤ ਸੀ ਕਿਉਂਕਿ ਉਨ੍ਹਾਂ ਨੇ ਸਿੱਖਾਂ ਨੂੰ ਸਤਾਉਣ ਵਿਚ ਬਹੁਤ ਵੱਡੇ ਵੱਡੇ ਅਨਿਆਇ ਕੀਤੇ ਸਨ। ਇਨ੍ਹਾਂ ਵਿੱਚ

19. ਬੰਸਾਬਲੀ ਨਾਮਾ, ਚਰਣ ਉਹੀ, ਬੰਦ 30 ਅਤੇ 32.
20. *The Punjab Past and Present*, p. 30.
21. *Ibid.*, p. 31.
22. *Ibid.*, p. 60.

ਘੁੜਾਣੀ, ਮਲੇਰਕੋਟਲਾ ਅਤੇ ਰਾਏਕੋਟ ਦੇ ਪਰਗਣੇ ਸਨ। ਬੰਦਾ ਸਿੰਘ ਬਹਾਦੁਰ ਨੇ ਆਪਣੀਆਂ ਵੱਖ ਵੱਖ ਸੈਨਿਕ ਟੁਕੜੀਆਂ ਨੂੰ ਇਨ੍ਹਾਂ ਪਰਗਣਿਆਂ ਵਿਚ ਭੇਜਿਆ।

**ਘੁੜਾਣੀ** : ਘੁੜਾਣੀ ਵਿਖੇ ਰਾਮਰਾਈਆਂ ਦਾ ਡੇਰਾ ਸੀ। ਇਹ ਰਾਮਰਾਈਏ ਮੁਗ਼ਲ ਹਕੂਮਤ ਨਾਲ ਮਿਲ ਕੇ ਸਿੱਖਾਂ ਨੂੰ ਹਰ ਕਿਸਮ ਨਾਲ ਠਿੱਠ ਕਰਦੇ ਰਹੇ ਸਨ। ਰਾਮਰਾਈਆਂ ਦੇ ਡੇਰੇ ਵਿਚ, ਸਰਹਿੰਦ ਦੀ ਜਿੱਤ ਤੋਂ ਪਹਿਲਾਂ ਇਕ ਬੁਲਾਕਾ ਸਿੰਘ ਨਾਂ ਦਾ ਸਿੱਖ ਘੁੰਮਦਾ-ਘੁੰਮਾਉਂਦਾ ਆ ਗਿਆ ਸੀ। ਉਸ ਨੇ ਇਥੇ ਰਾਤ ਦਾ ਠਹਿਰਾਅ ਕਰਨ ਦਾ ਮਨ ਬਣਾਇਆ ਸੀ। ਸ਼ਾਮ ਨੂੰ ਪਾਠ ਕਰਨ ਸਮੇਂ ਜਦੋਂ ਭਾਈ ਬੁਲਾਕਾ ਸਿੰਘ ਨੇ ਰਾਮਰਾਈਆਂ ਦੀ ਮਰਯਾਦਾ ਅਨੁਸਾਰ ਪਾਠ ਨਾ ਕੀਤਾ ਤਾਂ ਉਨ੍ਹਾਂ ਨੇ ਭਾਈ ਬੁਲਾਕਾ ਸਿੰਘ ਨੂੰ ਖੂਬ ਕੁਟਾਪਾ ਚਾੜ੍ਹਿਆ ਸੀ। ਉਸ ਸਮੇਂ ਤਾਂ ਕਿਸੇ ਨਾ ਕਿਸੇ ਤਰੀਕੇ ਨਾਲ ਇਸ ਸਿੱਖ ਨੇ ਸਬਰ ਕੀਤਾ ਸੀ ਪਰ ਜਦੋਂ ਬੰਦਾ ਸਿੰਘ ਨੇ ਸਰਹਿੰਦ ਨੂੰ ਫਤਿਹ ਕਰ ਲਿਆ ਸੀ ਤਾਂ ਇਸ ਨੇ ਬੰਦਾ ਸਿੰਘ ਨੂੰ ਆਪਣੇ ਨਾਲ ਬੀਤੀ ਸਾਰੀ ਗੱਲ ਦੱਸੀ। ਬੰਦਾ ਸਿੰਘ ਨੇ ਸਿੰਘਾਂ ਦਾ ਇਕ ਜੱਥਾ ਭਾਈ ਬੁਲਾਕਾ ਸਿੰਘ ਦੀ ਕਮਾਂਡ ਹੇਠ ਹੀ ਘੁੜਾਣੀ ਭੇਜ ਦਿੱਤਾ। ਰਾਮਰਾਈਆਂ ਨੂੰ ਖੂਬ ਕੁਟਾਪਾ ਚਾੜ੍ਹਿਆ ਗਿਆ। ਕੁਝ ਰਾਮਰਾਈਏ ਤਾਂ ਡੇਰਾ ਛੱਡ ਕੇ ਭੱਜ ਗਏ ਸਨ ਤੇ ਕੁਝ ਨੇ ਖਾਲਸਾ ਮਰਯਾਦਾ ਅਪਣਾ ਲਈ ਸੀ। ਬੰਦਾ ਸਿੰਘ ਨੇ ਘੁੜਾਣੀ ਵਿਖੇ ਇਕ ਥਾਣਾ ਹੀ ਕਾਇਮ ਕਰ ਦਿੱਤਾ ਸੀ ਅਤੇ ਭਾਈ ਬੁਲਾਕਾ ਸਿੰਘ ਨੂੰ ਹੀ ਇਥੋਂ ਦਾ ਥਾਣੇਦਾਰ ਬਣਾ ਦਿੱਤਾ ਸੀ। ਆਲੇ-ਦੁਆਲੇ ਦੇ ਘਲੋਟੀ, ਧਮੋਟ ਆਦਿ ਅਨੇਕਾਂ ਪਿੰਡਾਂ ਦੇ ਚੌਧਰੀਆਂ ਨੇ ਬੰਦਾ ਸਿੰਘ ਨੂੰ ਆਪਣੇ ਵਿੱਤ ਮੁਤਾਬਕ ਨਜ਼ਰਾਨੇ ਪੇਸ਼ ਕੀਤੇ।

**ਮਾਲੇਰਕੋਟਲਾ** : ਮਾਲੇਰਕੋਟਲਾ ਸਰਹਿੰਦ ਪਰਾਂਤ ਦਾ ਇਕ ਮਹੱਤਵਪੂਰਨ ਪਰਗਣਾ ਸੀ। ਇਥੋਂ ਦਾ ਹਾਕਮ ਸ਼ੇਰ ਮੁਹੰਮਦ ਖਾਨ ਸਰਹਿੰਦ ਦੇ ਨਵਾਬ ਦਾ ਸੱਜਾ ਹੱਥ ਸੀ। ਭਾਵੇਂ ਇਸ ਨੇ ਛੋਟੇ ਸਾਹਿਬਜ਼ਾਦਿਆਂ ਦੀ ਸ਼ਹਾਦਤ ਸਮੇਂ ਵਜ਼ੀਰ ਖਾਨ ਨੂੰ ਇਹ ਕਹਿ ਕੇ ਟੋਕਿਆ ਸੀ ਕਿ ਗੁਰੂ ਗੋਬਿੰਦ ਸਿੰਘ ਨਾਲ ਦੁਸ਼ਮਣੀ ਉਸ ਦੇ ਬੱਚਿਆਂ ਨੂੰ ਮਾਰ ਕੇ ਨਹੀਂ ਕੱਢਣੀ ਚਾਹੀਦੀ ਸਗੋਂ ਉਸ ਨਾਲ ਲੜ ਕੇ ਬਦਲਾ ਲੈਣਾ ਚਾਹੀਦਾ ਹੈ। ਇਸ ਹਾਅ ਦੇ ਨਾਅਰੇ ਨੂੰ ਸਿੱਖਾਂ ਨੇ ਲੋੜ ਨਾਲੋਂ ਵੀ ਜ਼ਿਆਦਾ ਅਹਿਮੀਅਤ ਦਿੱਤੀ ਸੀ। ਪਰ ਸ਼ੇਰ ਮੁਹੰਮਦ ਖਾਂ ਨੇ ਕੋਈ ਵੀ ਐਸਾ ਮੌਕਾ ਨਹੀਂ ਸੀ ਖੁੰਝਾਇਆ ਜਦੋਂ ਕਿ ਉਸ ਨੇ ਸਿੱਖਾਂ ਨਾਲ ਜ਼ੁਲਮ ਨਾ ਕੀਤਾ ਹੋਵੇ। ਇਕ ਸਿੱਖ ਬੀਬੀ ਅਨੂਪ ਕੌਰ ਇਸਦੇ ਜ਼ੁਲਮਾਂ ਤੋਂ ਤੰਗ ਆ ਕੇ ਆਤਮ-ਹੱਤਿਆ ਕਰ ਗਈ ਸੀ। ਕਤਲ ਨੂੰ ਛੁਪਾਉਣ ਲਈ ਸ਼ੇਰ ਮੁਹੰਮਦ ਖਾਂ ਨੇ ਬੀਬੀ ਅਨੂਪ ਕੌਰ ਨੂੰ ਚੁਪ-ਚਾਪ ਹੀ ਕਬਰ ਵਿਚ ਦਬਾ ਦਿੱਤਾ ਸੀ। ਇਸ ਗੱਲ ਦਾ ਸਿੰਘਾਂ ਨੂੰ ਪਤਾ ਸੀ। ਉਨ੍ਹਾਂ ਨੇ ਇਸ ਬਾਰੇ ਬੰਦਾ ਸਿੰਘ ਨੂੰ ਦੱਸਿਆ। ਬੰਦਾ ਸਿੰਘ ਬੀਬੀ ਅਨੂਪ ਕੌਰ ਦੀ ਲਾਸ਼ ਲੈਣ ਲਈ ਮਾਲੇਰਕੋਟਲੇ ਆਇਆ। ਬੰਦਾ ਸਿੰਘ ਦਾ ਮਾਲੇਰਕੋਟਲੇ ਆਉਣਾ ਹੀ ਇਕ ਹਊਆ ਸੀ। ਸਭ ਦੁਕਾਨਦਾਰ ਵਿਤੋਂ ਵੱਧ ਪੈਸੇ ਇਕੱਠੇ ਕਰਕੇ ਪਹਿਲੋਂ ਹੀ ਇਕ ਸਹਿਜਧਾਰੀ ਸਿੱਖ ਭਾਈ ਕਿਸ਼ਨ ਦਾਸ ਦੀ ਅਗਵਾਈ ਹੇਠ ਸ਼ਹਿਰ ਤੋਂ ਬਾਹਰ ਬੰਦਾ ਸਿੰਘ ਨੂੰ ਆ ਮਿਲੇ। ਇਸ ਨਜ਼ਰਾਨੇ ਬਦਲੇ ਸ਼ਹਿਰ ਨੂੰ ਲੁੱਟਣ ਤੇ ਮੁਆਫ਼ ਕਰਨ ਦੀ ਬੇਨਤੀ ਕੀਤੀ। ਵੈਸੇ ਬੰਦਾ ਸਿੰਘ ਸ਼ਹਿਰ ਲੁੱਟਣ ਤਾਂ ਆਇਆ ਨਹੀਂ ਸੀ। ਉਸ ਨੇ ਨਜ਼ਰਾਨੇ ਵਿਚੋਂ ਕੁੱਝ ਹਿੱਸਾ ਪੈਸੇ ਸ਼ਹਿਰੀਆਂ ਨੂੰ ਵਾਪਸ ਕਰ ਦਿੱਤੇ ਅਤੇ ਇਨ੍ਹਾਂ ਪੈਸਿਆਂ ਨਾਲ ਬੀਬੀ ਅਨੂਪ ਕੌਰ ਦੀ ਯਾਦ ਵਿਚ ਕੁਝ ਬਣਾਉਣ ਦੀ ਤਾਕੀਦ ਕੀਤੀ। ਬੀਬੀ ਅਨੂਪ ਕੌਰ ਦੀ ਲਾਸ਼ ਕਬਰ ਵਿਚੋਂ ਕੱਢੀ ਗਈ ਅਤੇ ਉਸ ਦਾ ਖ਼ਾਲਸਾ ਮਰਯਾਦਾ ਅਨੁਸਾਰ ਦਾਹ-ਸਸਕਾਰ ਕੀਤਾ ਗਿਆ।

**ਰਾਇਕੋਟ** : ਰਾਇਕੋਟ ਮਾਲੇਰਕੋਟਲੇ ਤੋਂ 30 ਕਿਲੋਮੀਟਰ ਅੱਗੇ ਹੈ। ਇਥੋਂ ਦਾ ਫੌਜਦਾਰ ਵੀ ਅਜੇ ਤੱਕ ਨਜ਼ਰਾਨਾ ਲੈ ਕੇ ਪੇਸ਼ ਨਹੀਂ ਹੋਇਆ ਸੀ। ਬੰਦਾ ਸਿੰਘ ਦਾ ਦਲ ਮਾਲੇਰਕੋਟਲੇ ਤੋਂ ਅੱਗੇ ਵੱਧਿਆ। ਰਾਇਕੋਟ ਪਹੁੰਚਣ ਤੇ ਇਥੋਂ ਦਾ ਹਾਕਮ, ਆਲੇ-ਦੁਆਲੇ ਦੇ ਚੌਧਰੀਆਂ ਸਮੇਤ, ਪਹਿਲੋਂ ਹੀ ਨਜ਼ਰਾਨਾ ਲੈ ਕੇ ਪਹੁੰਚਿਆ ਹੋਇਆ ਸੀ। ਬੰਦਾ ਸਿੰਘ ਨੇ ਇਨ੍ਹਾਂ ਸਭ ਪਿੰਡਾਂ ਵਿਚ ਖ਼ਾਲਸਾ ਪੰਚਾਇਤਾਂ ਬਣਾਈਆਂ ਅਤੇ ਰਾਇਕੋਟ ਦੇ ਹਾਕਮ ਨੂੰ ਹੁਕਮ ਦਿੱਤਾ ਕਿ ਉਹ ਇਨ੍ਹਾਂ ਖ਼ਾਲਸਾ ਪੰਚਾਇਤਾਂ ਦੀ ਸਲਾਹ ਨਾਲ ਪਰਬੰਧ ਕਰੇ।

# 9. ਖਾਲਸਾ ਰਾਜ ਦੀ ਸਥਾਪਨਾ

12 ਮਈ, 1710 ਨੂੰ ਸਰਹਿੰਦ ਦੀ ਫਤਿਹ ਨਾਲ ਬਾਕਾਇਦਾ ਰੂਪ ਵਿਚ ਖ਼ਾਲਸਾ ਰਾਜ ਦੀ ਸਥਾਪਨਾ ਹੋ ਗਈ ਸੀ। ਵੈਸੇ ਤਾਂ ਸਮਾਣਾ ਅਤੇ ਸਢੌਰਾ ਜਿੱਤ ਲੈਣ ਨਾਲ ਹੀ, ਜਿੱਤੇ ਹੋਏ ਇਲਾਕਿਆਂ ਉਪਰ ਬੰਦਾ ਸਿੰਘ ਬਹਾਦੁਰ ਦਾ ਹੁਕਮ ਲਾਗੂ ਹੋ ਗਿਆ ਸੀ ਪਰ ਕਿਉਂਕਿ ਸਮਾਣੇ ਅਤੇ ਸਢੌਰੇ ਦੇ ਹਾਕਮ ਕਿਸੇ ਵਿਸ਼ੇਸ਼ ਤਾਕਤ ਦੇ ਮਾਲਕ ਨਹੀਂ ਸਨ ਅਤੇ ਨਾ ਹੀ ਸਮਾਣਾ, ਸਢੌਰਾ ਕੋਈ ਇਲਾਕਾਈ ਕੇਂਦਰ ਸਨ। ਇਹ ਅਜਿਹੀਆਂ ਸੈਨਿਕ ਚੌਕੀਆਂ ਸਨ ਜਿਨ੍ਹਾਂ ਦੀ ਜਿੱਤ ਤਾਂ ਮਹੱਤਵਪੂਰਨ ਸੀ ਪਰ ਇਨ੍ਹਾਂ ਉਪਰ ਹੁਕਮ ਲਾਗੂ ਕਰਨ ਨਾਲ ਤਕਨੀਕੀ ਤੌਰ ਤੇ ਖ਼ਾਲਸਾ ਰਾਜ ਦੀ ਸਥਾਪਨਾ ਨਹੀਂ ਹੋਈ ਸੀ।

ਸਰਹਿੰਦ ਇਕ ਪਰਾਂਤਿਕ ਕੇਂਦਰ ਸੀ। ਇਹ ਪਰਾਂਤ ਵੀ ਬਹੁਤ ਵਿਸ਼ਾਲ ਖੇਤਰ ਵਾਲਾ ਸੀ। 28 ਪਰਗਣੇ ਸਨ, ਜਿਨ੍ਹਾਂ ਵਿਚੋਂ ਡੇਢ ਕਰੋੜ ਤੋਂ ਵੀ ਉਪਰ ਉਗਰਾਹੀ ਹੁੰਦੀ ਸੀ ਅਤੇ ਸਰਹਿੰਦ ਆਪਣੇ ਆਪ ਵਿਚ ਇਕ ਰਾਜਧਾਨੀ ਸੀ। ਰਾਜਧਾਨੀ ਦੇ ਹਰਾਏ ਜਾਣ ਨਾਲ ਜਿੰਨੇ ਵੀ ਇਸ ਅਧੀਨ ਹੋਰ ਅਧਿਕਾਰੀ ਸਨ ਸਭ ਆਪਣੇ ਆਪ ਬੰਦਾ ਸਿੰਘ ਬਹਾਦੁਰ ਦੇ ਅਧੀਨ ਹੋ ਗਏ ਸਨ। ਸਰਹਿੰਦ ਤੋਂ ਜਾਰੀ ਹੋਇਆ ਹੁਕਮ ਹਰ ਉਸ ਅਧਿਕਾਰੀ ਲਈ ਮੰਨਣਾ ਲਾਜ਼ਮੀ ਹੁੰਦਾ ਸੀ ਜਿਹੜਾ ਵੀ ਸਰਹਿੰਦ ਦੀ ਸੂਬੇਦਾਰੀ ਦੇ ਅਧੀਨ ਆਉਂਦਾ ਸੀ। ਉਹ ਭਾਵੇਂ ਜੰਗ ਵਿਚ ਹਰਾਇਆ ਗਿਆ ਸੀ ਜਾਂ ਨਹੀਂ। ਮਿਸਾਲ ਦੇ ਤੌਰ ਤੇ ਭਾਵੇਂ ਮਾਲੇਰਕੋਟਲੇ ਦੀ ਰਿਆਸਤ ਨੂੰ ਨਹੀਂ ਹਰਾਇਆ ਗਿਆ ਸੀ ਪਰ ਕਿਉਂਕਿ ਸਰਹਿੰਦ ਇਸ ਦੀ ਉਚ-ਤਾਕਤ ਸੀ ਇਸ ਲਈ ਉਸ ਦੇ ਹਰਾਏ ਜਾਣ ਨਾਲ ਤਕਨੀਕੀ ਤੌਰ ਤੇ ਸਾਰਾ ਪਰਾਂਤ ਖ਼ਾਲਸੇ ਦੇ ਅਧੀਨ ਹੋ ਗਿਆ ਸੀ। ਇਉਂ ਸਰਹਿੰਦ ਦੀ ਜਿੱਤ ਨਾਲ ਬਾਕਾਇਦਾ ਰੂਪ ਵਿਚ ਸਤਲੁਜ ਤੋਂ ਲੈ ਕੇ ਜਮੁਨਾ ਤੱਕ ਬੰਦਾ ਸਿੰਘ ਬਹਾਦੁਰ ਦੀ ਅਗਵਾਈ ਹੇਠ ਖ਼ਾਲਸਾ ਰਾਜ ਦੀ ਸਥਾਪਨਾ ਕੀਤੀ ਗਈ। 25 ਮਈ ਨੂੰ ਖ਼ਾਲਸਾ ਦਰਬਾਰ ਲਗਾਇਆ ਗਿਆ। ਇਸ ਦਰਬਾਰ ਵਿਚ ਨਵੀਆਂ ਨੀਤੀਆਂ ਦਾ ਵੀ ਐਲਾਨ ਕੀਤਾ ਗਿਆ ਸੀ ਅਤੇ ਨਵੀਆਂ ਨਿਯੁਕਤੀਆਂ ਦੇ ਵੀ ਫ਼ੁਰਮਾਨ ਜਾਰੀ ਕੀਤੇ ਗਏ ਸਨ।

ਨਵੀਆਂ ਨੀਤੀਆਂ ਇਹ ਸਨ ਕਿ ਖ਼ਾਲਸਾ ਰਾਜ ਅੰਦਰ ਜੋ ਵੀ ਉਪਜਾਊ ਜ਼ਮੀਨ ਸੀ ਉਸ ਦਾ ਉਹ ਹੀ ਮਾਲਕ ਮੰਨਿਆ ਜਾਣਾ ਸੀ ਜਿਹੜਾ ਉਸ ਨੂੰ ਵਾਹੁੰਦਾ ਅਤੇ ਬੀਜਦਾ ਸੀ। ਇਸ ਨਾਲ ਜਾਗੀਰਦਾਰੀਆਂ ਅਤੇ ਬਿਸਵੇਦਾਰੀਆਂ ਖ਼ਤਮ ਹੋ ਗਈਆਂ ਸਨ ਅਤੇ ਹਲਵਾਹਕ ਕਿਸਾਨ ਅਤੇ ਕਿਰਤੀ ਲੋਕ ਜ਼ਮੀਨਾਂ ਦੇ ਮਾਲਕ ਬਣ ਗਏ ਸਨ। ਦੁਨੀਆਂ ਵਿਚ ਪਹਿਲੀ ਵਾਰ ਸਿਰਫ਼ 1789 ਈ. ਵਿਚ ਫਰਾਂਸ ਦੇ ਇਨਕਲਾਬ ਰਾਹੀਂ ਜਾਗੀਰਦਾਰੀਆਂ ਤੋੜੇ ਜਾਣ ਦੀ ਗੱਲ ਕਹੀ ਜਾਂਦੀ ਹੈ ਪਰ ਪੰਜਾਬ ਵਿਚ ਫਰਾਂਸ ਦੇ ਇਨਕਲਾਬ ਤੋਂ 80 ਸਾਲ ਪਹਿਲਾਂ ਬੰਦਾ ਸਿੰਘ ਬਹਾਦੁਰ ਨੇ ਇਹ ਗੱਲ ਕਰ ਦਿਖਾਈ ਸੀ। ਬੰਦਾ ਸਿੰਘ ਦਾ ਸਮਕਾਲੀ ਮੁਸਲਿਮ ਲੇਖਕ ਖਾਫ਼ੀ ਖਾਂ ਵੀ ਇਸ ਗੱਲ ਦੀ ਪੁਸ਼ਟੀ ਕਰਦਾ ਹੋਇਆ ਲਿਖਦਾ ਹੈ ਕਿ 'ਬੰਦੇ ਨੇ ਸ਼ਾਹੀ ਅਧਿਕਾਰੀਆਂ, ਮੁਕੱਦਮਾ ਅਤੇ ਜਾਗੀਰਦਾਰਾਂ ਨੂੰ ਹੁਕਮ ਜਾਰੀ ਕਰ ਦਿੱਤੇ ਸਨ ਕਿ ਉਹ ਆਪਣੀਆਂ ਜਾਗੀਰਾਂ ਅਤੇ ਵਪਾਰ ਲੋਕਾਂ ਨੂੰ ਸੌਂਪ ਦੇਣ।'[1] ਡਾ. ਗੰਡਾ ਸਿੰਘ ਸਹੀ-ਉਲ-ਅਖ਼ਬਾਰ ਦੀ ਗਵਾਹੀ ਦੇ ਆਧਾਰ ਤੇ ਲਿਖਦਾ ਹੈ ਕਿ ਬਾਦਸ਼ਾਹਾਂ ਦੇ ਵੇਲੇ ਹਰ ਉਹ ਆਦਮੀ ਜੋ ਪੁਰਾਣੇ ਸਮੇਂ ਤੋਂ ਕਈ ਪਰਗਣਿਆਂ ਦਾ ਮਾਲਕ ਚਲਾ ਆਉਂਦਾ ਸੀ, ਜ਼ਿਮੀਂਦਾਰ ਕਹਾਉਂਦਾ ਸੀ। ਉਹ ਆਪਣੀ ਮਨਮਰਜ਼ੀ ਨਾਲ ਕਿਸਾਨਾਂ ਨੂੰ ਰੱਖ ਅਤੇ ਕੱਢ ਸਕਦਾ ਸੀ। ਇਹ ਜ਼ਿਮੀਂਦਾਰ ਆਮ ਤੌਰ ਤੇ ਵੱਡੇ ਸਰਕਾਰੀ ਅਫ਼ਸਰ ਹੁੰਦੇ ਸਨ ਜੋ ਆਪਣੇ ਆਪ ਵਿਚ ਹੀ ਮਨਮੌਜੀ ਬਾਦਸ਼ਾਹਾਂ ਵਾਂਗ ਹੁੰਦੇ ਸਨ। ਨਤੀਜਾ ਇਹ ਹੁੰਦਾ ਸੀ ਕਿ ਹਲ-ਵਾਹਕ ਲੋਕਾਂ ਦੀ ਦਸ਼ਾ ਹੌਲੀ-ਹੌਲੀ ਪਰਾਧੀਨ ਦਾਸਾਂ ਵਰਗੀ ਹੋ ਜਾਂਦੀ ਸੀ। ਸਾਰੇ ਹੀ ਸੂਬਿਆਂ ਵਿੱਚ ਹਾਲਾਤ ਬੜੇ ਬਿਗੜੇ ਹੋਏ ਸਨ ਅਤੇ ਸਰਕਾਰੀ ਅਫ਼ਸਰਾਂ ਅਤੇ ਜ਼ਿਮੀਂਦਾਰਾਂ ਉਤੇ ਕੋਈ ਕੁੰਡਾ ਨਹੀਂ ਸੀ। ਸਿੱਖ ਇਸ ਵਡਿਆਈ ਦੇ ਸਭ ਤੋਂ ਵੱਧ ਭਾਗੀ ਹਨ ਕਿ ਉਨ੍ਹਾਂ ਨੇ ਰਾਜ ਦੇ ਮੁੱਢਲੇ ਸਮੇਂ ਵਿਚ ਹੀ ਇਕ ਬੜਾ ਵੱਡਾ ਸੁਧਾਰ ਕਰਕੇ ਰੱਖ ਦਿੱਤਾ ਸੀ।[2]

ਇਸ ਤਰ੍ਹਾਂ ਵਿਸ਼ਵ ਦੇ ਇਤਿਹਾਸ ਵਿਚ ਬੰਦਾ ਸਿੰਘ ਬਹਾਦੁਰ ਵਲੋਂ ਜਾਗੀਰਦਾਰੀਆਂ ਤੇ ਬਿਸਵੇਦਾਰੀਆਂ ਤੋੜ ਕੇ ਪਹਿਲੀ ਵਾਰ ਹੱਥੀਂ ਕੰਮ ਕਰਨ ਵਾਲਿਆਂ ਨੂੰ ਜ਼ਮੀਨ ਦੀ ਮਾਲਕੀ ਦੇ ਅਧਿਕਾਰ ਦਿੱਤੇ ਗਏ ਸਨ। ਪੰਜਾਬ ਦੇ ਜੱਟ ਕਿਸਾਨ ਦੀ ਮੌਜੂਦਾ ਖੁਸ਼ਹਾਲੀ ਵਿਚ ਬੰਦਾ ਸਿੰਘ ਬਹਾਦੁਰ ਦੀ ਇਸ ਨੀਤੀ ਦਾ ਬਹੁਤ ਵੱਡਾ ਯੋਗਦਾਨ ਹੈ। ਜਿਸ ਸਮੇਂ ਦੁਨੀਆਂ ਭਰ ਦਾ ਕਿਸਾਨ ਜਾਗੀਰਦਾਰੀ ਦੇ ਜੂਲੇ ਹੇਠ ਜਕੜਿਆ ਪਿਆ ਸੀ ਉਸ ਸਮੇਂ ਪੰਜਾਬ ਦਾ ਕਿਸਾਨ ਆਪਣੀ ਮਾਲਕੀ ਦੇ ਅਧਿਕਾਰ ਪਰਾਪਤ ਕਰ ਰਿਹਾ ਸੀ। ਇਹ ਇਕ ਅਹਿਮ ਅਤੇ ਸਭ ਤੋਂ ਪਹਿਲਾ ਐਲਾਨ ਸੀ ਬੰਦਾ ਸਿੰਘ ਬਹਾਦੁਰ ਦੇ ਖ਼ਾਲਸਾ ਰਾਜ ਦਾ।

1. Elliot and Dowson, *History of India As Told by Its own Historians,* Vol. VIII, Allahabad, 1964, p. 426.
2. ਡਾ. ਗੰਡਾ ਸਿੰਘ, *ਬੰਦਾ ਸਿੰਘ ਬਹਾਦੁਰ*, ਪਟਿਆਲਾ, 1990, ਪੰਨੇ 47-48.

ਇਸੇ ਨੀਤੀ ਨਾਲ ਇਕ ਗੱਲ ਹੋਰ ਜੁੜੀ ਹੋਈ ਹੈ । ਉਹ ਇਹ ਕਿ ਜਦੋਂ ਬੰਦਾ ਸਿੰਘ ਨੇ ਸਭ ਹਲ ਵਾਹਕਾਂ ਨੂੰ ਇਹ ਕਿਹਾ ਕਿ ਉਹ ਆਪੋ-ਆਪਣੇ ਮਾਲਕਾਂ ਨੂੰ ਜ਼ਮੀਨਾਂ ਵਿਚੋਂ ਕੁੱਟ ਕੇ ਕੱਢ ਦੇਣ ਤਾਂ ਸਾਰੇ ਹਲ ਵਾਹਕ ਠਠੰਬਰ ਕੇ ਕਹਿਣ ਲੱਗੇ ਕਿ ਉਹ ਨਿਰਬਲ ਹਨ ਜਦੋਂ ਕਿ ਉਨ੍ਹਾਂ ਦੇ ਮਾਲਕ ਤਾਕਤਵਰ ਹਨ । ਇਸ ਦੇ ਜਵਾਬ ਵਿਚ ਬੰਦਾ ਸਿੰਘ ਨੇ ਗੱਜ ਕੇ ਕਿਹਾ ਸੀ ਕਿ 'ਜੇ ਤੁਸੀਂ ਹਜ਼ਾਰਾਂ ਦੀ ਗਿਣਤੀ ਵਿਚ ਹੋਣ ਦੇ ਬਾਵਜੂਦ ਵੀ ਸੈਂਕੜਿਆਂ ਦੀ ਗਿਣਤੀ ਵਾਲੇ ਜਾਗੀਰਦਾਰਾਂ ਤੋਂ ਡਰਦੇ ਹੋ ਤਾਂ ਯਾਦ ਰੱਖੋ ਤੁਹਾਨੂੰ ਮੈਂ ਤੋਪਾਂ ਨਾਲ ਉਡਾ ਦਿਆਂਗਾ ।' ਇਉਂ ਬੰਦਾ ਸਿੰਘ ਬਹਾਦੁਰ ਨੇ ਕਿਰਤੀ ਕਿਸਾਨਾਂ ਨੂੰ ਲੜਨ ਲਈ ਅਤੇ ਆਪਣੇ ਅਧਿਕਾਰ ਪਰਾਪਤ ਕਰਨ ਲਈ ਪਰੇਰਿਤ ਕੀਤਾ ਸੀ ।

ਖ਼ਾਲਸਾ ਦਰਬਾਰਾਂ ਵਿਚ ਦੂਜੀ ਮਹੱਤਵਪੂਰਨ ਕਾਰਵਾਈ ਖ਼ਾਲਸਾ ਰਾਜ ਦੇ ਅਧਿਕਾਰੀਆਂ ਦੀਆਂ ਨਵੀਆਂ ਨਿਯੁਕਤੀਆਂ ਕਰਨ ਦੀ ਸੀ । ਪਹਿਲੀ ਵੱਡੀ ਨਿਯੁਕਤੀ ਭਾਈ ਬਾਜ ਸਿੰਘ ਦੀ ਸੀ । ਉਸ ਨੂੰ ਸਰਹਿੰਦ ਦਾ ਗਵਰਨਰ ਬਣਾਇਆ ਗਿਆ ਸੀ । ਉਸ ਨੂੰ ਹੁਕਮ ਦਿੱਤਾ ਗਿਆ ਸੀ ਕਿ ਉਹ ਸਾਰੇ ਸੂਬੇ ਵਿਚ ਅਮਨ ਸਥਾਪਤ ਕਰੇ ਅਤੇ ਜਾਗੀਰਦਾਰਾਂ ਨੂੰ ਸਿਰ ਨਾ ਚੁੱਕਣ ਦੇਵੇ । ਭਾਈ ਆਲੀ ਸਿੰਘ ਨੂੰ ਉਸ ਦਾ ਨਾਇਬ ਨਿਯੁਕਤ ਕੀਤਾ ਗਿਆ । ਭਾਈ ਫਤਿਹ ਸਿੰਘ ਸਮਾਣੇ ਦਾ ਗਵਰਨਰ ਸੀ । ਜਿਵੇਂ ਕਿ ਪਹਿਲਾਂ ਵੀ ਲਿਖਿਆ ਜਾ ਚੁਕਿਆ ਹੈ ਕਿ ਸਮਾਣੇ ਵਿਚ ਹੋਰ ਇਲਾਕੇ ਸ਼ਾਮਲ ਕਰਕੇ ਭਾਈ ਫ਼ਤਿਹ ਸਿੰਘ ਨੂੰ ਫਿਰ ਤੋਂ ਪੱਕਾ ਕੀਤਾ ਗਿਆ ਸੀ । ਭਾਈ ਰਾਮ ਸਿੰਘ ਨੂੰ ਥਾਨੇਸਰ ਦਾ ਗਵਰਨਰ ਨਿਯੁਕਤ ਕੀਤਾ ਗਿਆ । ਬਾਵਾ ਬਿਨੋਦ ਸਿੰਘ ਨੂੰ ਪਾਣੀਪਤ ਅਤੇ ਕਰਨਾਲ ਦਾ ਸੂਬੇਦਾਰ ਨਿਯੁਕਤ ਕੀਤਾ ਗਿਆ ਸੀ । ਇਸ ਦੇ ਜ਼ਿੰਮੇ ਇਹ ਕੰਮ ਵੀ ਲਾਇਆ ਗਿਆ ਸੀ ਕਿ ਉਹ ਜਰਨੈਲੀ ਸੜਕ ਦੀ ਨਿਗਰਾਨੀ ਕਰੇ ਅਤੇ ਦਿੱਲੀ ਵਲੋਂ ਕਿਸੇ ਵੀ ਆਉਣ ਵਾਲੇ ਦੁਸ਼ਮਣ ਨੂੰ ਰੋਕ ਕੇ ਰੱਖੇ । ਇਸ ਤਰ੍ਹਾਂ ਮੋਟੇ ਜਿਹੇ ਰੂਪ ਵਿਚ ਨਵੇਂ ਸਥਾਪਤ ਹੋਏ ਖ਼ਾਲਸਾ ਰਾਜ ਨੂੰ ਚਾਰ ਮੁੱਖ ਸੂਬਿਆਂ ਵਿਚ ਵੰਡ ਦਿੱਤਾ ਗਿਆ ਸੀ । ਇਹ ਸਨ : ਸਰਹਿੰਦ ਖਾਸ, ਸਮਾਣਾ, ਥਾਨੇਸਰ ਅਤੇ ਸੋਨੀਪਤ-ਕਰਨਾਲ ।

ਸਰਹਿੰਦ ਦੀ ਜਿੱਤ ਤੋਂ ਪਹਿਲਾਂ ਬੰਦਾ ਸਿੰਘ ਦਾ ਹੈਡ-ਕੁਆਟਰ ਸਢੌਰੇ ਦੇ ਨੇੜੇ ਲੋਹਗੜ੍ਹ (ਮੁਖ਼ਲਿਸਗੜ੍ਹ) ਦਾ ਕਿਲ੍ਹਾ ਸੀ ਜਿਸ ਦਾ ਵਿਸਥਾਰ ਪੂਰਬਕ ਵਿਸਥਾਰ ਇਕ ਵੱਖਰੇ (ਅਗਲੇ) ਪਾਠ ਵਿਚ ਦਿਤਾ ਗਿਆ ਹੈ ।

ਬੰਦਾ ਸਿੰਘ ਬਹਾਦੁਰ ਇਸ ਸਮੇਂ ਜਮੁਨਾ ਤੋਂ ਲੈ ਕੇ ਸਤਲੁਜ ਤੱਕ ਦੇ ਖੇਤਰ ਦਾ ਪੂਰਾ ਮਾਲਕ ਸੀ । ਬਾਦਸ਼ਾਹ ਬਹਾਦੁਰ ਸ਼ਾਹ ਦੱਖਣ ਵਿਚ ਸੀ । ਇਸ ਤਰ੍ਹਾਂ ਦਿੱਲੀ ਬਾਦਸ਼ਾਹ ਤੋਂ ਬਿਨਾਂ ਖਾਲੀ ਸੀ । ਬਾਕੀ ਦੇ ਅਧਿਕਾਰੀ ਬੰਦਾ ਸਿੰਘ ਨਾਲ ਮੱਥਾ ਲਾਉਣ ਨੂੰ ਤਿਆਰ ਨਹੀਂ ਸਨ । ਪਾਣੀਪਤ, ਕਰਨਾਲ, ਕੁੰਜਪੁਰਾ, ਸਢੌਰਾ, ਸਮਾਣਾ, ਸਰਹਿੰਦ ਇਹ ਸਭ ਜਿੱਤੇ ਜਾ ਚੁੱਕੇ ਸਨ । ਨਾਹਨ ਅਤੇ ਹੋਰ ਗੁਆਂਢੀ ਪਹਾੜੀ ਰਿਆਸਤਾਂ ਬੰਦਾ ਸਿੰਘ ਦੀਆ ਹਮਦਰਦ ਸਨ । ਇਸ ਇਲਾਕੇ ਦਾ ਕਿਸਾਨੀ ਤਬਕਾ ਬੰਦਾ ਸਿੰਘ ਦਾ ਤਨੋ-ਮਨੋ ਹਮਦਰਦ ਸੀ । ਗਰੀਬ ਅਤੇ ਦੱਬੇ-ਕੁਚਲੇ ਲੋਕ ਸਭ ਬੰਦੇ ਦੇ ਝੰਡੇ ਹੇਠ ਇਕੱਠੇ ਹੋ ਰਹੇ ਸਨ । ਵਿਲੀਅਮ ਇਰਵਿਨ ਲਿਖਦਾ ਹੈ ਕਿ 'ਸਿੱਖਾਂ ਦੇ ਕਬਜ਼ੇ ਹੇਠ ਆਏ ਸਾਰੇ ਪਰਗਨਿਆਂ ਵਿਚ ਪੁਰਾਣੇ ਰਿਵਾਜ਼ਾਂ ਦਾ ਉਲਟ-ਪੁਲਟ ਹੋ ਜਾਣਾ ਹੈਰਾਨ ਕਰ ਦੇਣ ਵਾਲਾ ਅਤੇ ਇਕ ਮੁਕੰਮਲ ਕੰਮ ਸੀ । ਇਕ ਨੀਚ ਭੰਗੀ ਜਾਂ ਚਮਿਆਰ ਲਈ, ਜਿਸ ਨੂੰ ਹਿੰਦੁਸਤਾਨੀਆਂ ਦੇ ਖਿਆਲ ਵਿਚ ਅਤਿ ਨੀਵਾਂ ਸਮਝਿਆ ਜਾਂਦਾ ਸੀ ਸਿਰਫ ਘਰ ਛੱਡ ਕੇ ਬੰਦੇ ਪਾਸ ਪਹੁੰਚਣਾ ਹੀ ਹੁੰਦਾ ਸੀ ਕਿ ਥੋੜ੍ਹੇ ਚਿਰ ਵਿਚ ਹੀ ਉਹ ਆਪਣੀ ਨਿਯੁਕਤੀ ਦਾ ਹੁਕਮ ਹੱਥੀਂ ਲੈ ਕੇ ਆਪਣੇ ਜਨਮ ਅਸਥਾਨ ਦਾ ਹਾਕਮ ਬਣ ਆਉਂਦਾ ਸੀ । ਜਦੋਂ ਉਹ ਆਪਣੀ ਸਰਹੱਦ ਉਤੇ ਪੈਰ ਆ ਧਰਦਾ ਉੱਚੇ ਜਨਮ ਵਾਲੇ ਕੁਲੀਨ ਅਤੇ ਧਨਾਢ ਲੋਕ ਉਸ ਦਾ ਸੁਆਗਤ ਕਰਨ ਲਈ ਜਾਂਦੇ ਅਤੇ ਉਸ ਨੂੰ ਨਾਲ ਲਿਆਉਂਦੇ ਸਨ । ਉੱਥੇ ਪੁੱਜਣ ਪਰ ਇਹ ਲੋਕ ਹੱਥ ਬੰਨ੍ਹੀ ਉਸ ਦੇ ਸਾਹਮਣੇ ਖੜੋ ਜਾਂਦੇ ਅਤੇ ਉਸ ਦੇ ਹੁਕਮ ਦੀ ਉਡੀਕ ਕਰਦੇ ਸਨ । ਕੀ ਮਜਾਲ ਕੋਈ ਉਸ ਦੀ ਹੁਕਮ-ਅਦੂਲੀ ਕਰ ਸਕਦਾ ਹੋਵੇ ਅਤੇ ਉਹ ਆਦਮੀ ਜੋ ਕਈ ਵਾਰੀ ਰਣਭੂਮੀ ਦੀ ਜੋਖੋਂ ਵਿਚ ਪੈਣ ਨੂੰ ਤਿਆਰ ਹੋ ਜਾਂਦੇ ਸਨ ਇਸ ਤਰ੍ਹਾਂ ਗਊਆਂ ਬਣ ਕੇ ਅੱਗਿਓਂ ਗੱਲ ਕਰਨੋਂ ਵੀ ਡਰਦੇ ਸਨ ।[3]

ਖ਼ਾਲਸਾ ਦਰਬਾਰ ਵਿਚ ਤੀਜਾ ਮਹੱਤਵਪੂਰਨ ਐਲਾਨ ਖ਼ਾਲਸਾ ਰਾਜ ਦਾ ਸਿੱਕਾ ਜਾਰੀ ਕਰਨ ਦਾ ਕੀਤਾ ਗਿਆ । ਸਮੁੱਚੇ ਸਿੱਖ ਇਤਿਹਾਸ ਵਿਚ ਇਹ ਪਹਿਲਾ ਮੌਕਾ ਸੀ ਜਦੋਂ ਨਿਰੋਲ ਖ਼ਾਲਸੇ ਦੇ ਨਾਂ ਦਾ ਸਿੱਕਾ ਅਤੇ ਦਫਤਰੀ ਮੋਹਰਾਂ ਚਾਲੂ ਕੀਤੀਆਂ ਗਈਆਂ ਸਨ । ਸ਼ੁੱਧ ਸੋਨੇ ਦਾ ਸਭ ਤੋਂ ਮਹਿੰਗਾ ਸਿੱਕਾ ਜੋ ਘੜਿਆ ਗਿਆ ਸੀ, ਉਸ ਉਪਰ ਇਹ ਇਬਾਰਤ ਲਿਖੀ ਗਈ ਸੀ :

ਸਿੱਕਾ ਜਦ ਬਰ ਹਰ ਦੋ ਆਲਮ ਤੇਗ਼ਿ ਨਾਨਕ ਵਾਹਿਬ ਅਸਤ ।
ਫ਼ਤਿਹ ਗੋਬਿੰਦ ਸਿੰਘ ਸ਼ਾਹਿ-ਸ਼ਾਹਾਨ ਫਜ਼ਲਿ ਸੱਚਾ ਸਾਹਿਬ ਅਸਤ ।

ਇਸ ਦਾ ਪੰਜਾਬੀ ਤਰਜਮਾ ਹੈ : ਸ਼ਾਹਾਂ ਦੇ ਸ਼ਾਹ ਗੁਰੂ ਨਾਨਕ ਦੇਵ ਜੀ ਅਤੇ ਗੁਰੂ ਗੋਬਿੰਦ ਸਿੰਘ ਜੀ ਦੀਆਂ ਅਤੇ ਇਕ ਅਕਾਲ ਪੁਰਖ ਵਲੋਂ ਬਖ਼ਸ਼ਿਸ਼ਾਂ ਅਤੇ ਮਿਹਰਾਂ ਸਦਕਾ ਫਤਿਹ ਹਾਸਲ ਹੋਈ ਹੈ ਅਤੇ ਦੋ ਜਹਾਨਾਂ ਵਿਚ ਸਿੱਕਾ ਪਰਚੱਲਤ ਕੀਤਾ ਹੈ ।

ਇਸ ਸਿੱਕੇ ਦੇ ਦੂਜੇ ਪਾਸੇ ਇਹ ਇਬਾਰਤ ਸੀ :

ਜ਼ਰਬ ਬ-ਅਮਾਨ ਕਹਿਰ, ਮੁਸੱਵਰਤ ਸ਼ਹਿਰ, ਜ਼ੀਨਤੁ-ਤਖ਼ਤੁ, ਮੁਬਾਰਕ ਬਖ਼ਤ ।

---

3. *ਲੇਟਰ ਮੁਗਲਜ਼*, ਕਲਕੱਤਾ 1922, ਜਿਲਦ ਪਹਿਲੀ ।

ਇਸ ਦਾ ਪੰਜਾਬੀ ਵਿਚ ਭਾਵ ਹੈ। 'ਇਹ ਸਿੱਕਾ, ਦੁਨੀਆਂ ਦੇ ਸ਼ਾਂਤੀ ਅਸਥਾਨ, ਸ਼ਹਿਰਾਂ ਦੀ ਮੂਰਤਿ ਅਤੇ ਧੰਨਭਾਗੀ ਰਾਜਧਾਨੀ (ਲੋਹਗੜ੍ਹ) ਤੋਂ ਜ਼ਾਰੀ ਕੀਤਾ ਗਿਆ।'

ਕਿਤਨੇ ਸੁੰਦਰ, ਪਿਆਰੇ ਅਤੇ ਪਰਭਾਵਸ਼ਾਲੀ ਸ਼ਬਦ ਸਨ ਜੋ ਬੰਦਾ ਸਿੰਘ ਬਹਾਦੁਰ ਨੇ ਖ਼ਾਲਸੇ ਦੀ ਰਾਜਧਾਨੀ ਲਈ ਵਰਤੇ ਸਨ।

ਇਕ ਐਸੀ ਮੋਹਰ ਤਿਆਰ ਕੀਤੀ ਗਈ ਸੀ ਜਿਸ ਨੂੰ ਖਾਲਸਾ ਦਰਬਾਰ ਵਲੋਂ ਜਾਰੀ ਹੋਏ ਹਰ ਫ਼ੁਰਮਾਨ, ਹਰ ਦਸਤਾਵੇਜ਼ ਅਤੇ ਹਰ ਹੁਕਮ ਉਪਰ ਲਗਾਇਆ ਜਾਂਦਾ ਸੀ। ਇਸ ਦੀ ਇਬਾਰਤ ਸੀ :

ਅਜ਼ਮਤਿ ਨਾਨਕ ਗੁਰੂ ਹਮ ਜ਼ਾਹਿਰੋ ਹਮ ਬਾਤਨ ਅਸਤ।
ਪਾਦਸਾਹਿ ਦੀਨੋ ਦੁਨੀਆ ਆਪ ਸੱਚਾ ਸਾਹਿਬ ਅਸਤ।

ਭਾਵ ਕਿ : ਗੁਰੂ ਨਾਨਕ ਦੇਵ ਜੀ ਦੀ ਵਡਿਆਈ ਅੰਦਰ-ਬਾਹਰ ਸਾਰੇ ਫੈਲੀ ਹੋਈ ਹੈ। ਉਹ ਹੀ ਦੀਨ-ਦੁਨੀਆਂ ਦਾ ਮਾਲਕ ਹੈ ਅਤੇ ਉਹ ਹੀ ਸੱਚਾ ਰੱਬ ਹੈ।

ਪਰ ਇਸ ਮੋਹਰ ਨੂੰ ਸ਼ਾਇਦ ਲੰਮੀ ਸ਼ਬਦਾਵਲੀ ਕਰਕੇ ਜਾਂ ਔਖੀ ਸ਼ਬਦਾਵਲੀ ਕਰਕੇ ਛੇਤੀ ਬਦਲ ਦਿੱਤਾ ਗਿਆ ਸੀ। ਇਸ ਦੀ ਥਾਂ ਤੇ ਜੋ ਮੋਹਰ ਬਣਾਈ ਗਈ ਸੀ ਉਸ ਉਪਰ ਇਹ ਇਬਾਰਤ ਸੀ :

ਦੇਗੋ ਤੇਗੋ ਫ਼ਤਿਹ ਓ ਨੁਸਰਤਿ ਬੇ-ਦਿਰੰਗ।
ਯਾਫ਼ਤ ਅਜ਼ ਨਾਨਕ ਗੁਰੂ ਗੋਬਿੰਦ ਸਿੰਘ।

ਇਸ ਦਾ ਪੰਜਾਬੀ ਤਰਜ਼ਮਾ ਹੈ : ਤੇਗ ਰਾਹੀਂ ਫ਼ਤਿਹ ਅਤੇ ਗ਼ਰੀਬ ਨੂੰ ਮੁਫ਼ਤ ਲੰਗਰ ਛਕਾਉਣ ਦੀ ਸੇਵਾ ਗੁਰੂ ਨਾਨਕ ਦੇਵ ਅਤੇ ਗੁਰੂ ਗੋਬਿੰਦ ਸਿੰਘ ਜੀ ਤੋਂ ਹੀ ਪਰਾਪਤ ਕੀਤੀ ਹੈ।

ਇਨ੍ਹਾਂ ਸਿੱਕੇ ਅਤੇ ਮੋਹਰਾਂ ਦੇ ਚਾਲੂ ਕਰਨ ਬਾਰੇ ਖੁਫ਼ੀਆ ਖ਼ਬਰਾਂ ਵਿਚ ਵੀ ਜਾਣਕਾਰੀ ਭੇਜੀ ਜਾਂਦੀ ਸੀ। 6 ਜੂਨ, 1710 ਦਿਨ ਵੀਰਵਾਰ ਦੀ ਇਕ ਖਬਰ ਵਿਚ ਮੁੱਖ ਖ਼ਬਰ-ਨਵੀਸ ਹਿਦਾਇਤ ਕੇਸ ਨੇ ਬਾਦਸ਼ਾਹ ਨੂੰ ਦੱਸਿਆ ਸੀ ਕਿ ਬਾਗੀ ਬੰਦੇ ਨੇ ਹੇਠ ਲਿਖਿਆ ਦੋਹਰਾ ਸਿੱਕਿਆਂ ਉਪਰ ਲਿਖ ਕੇ ਜਾਰੀ ਕਰ ਰੱਖਿਆ ਹੈ :

ਅਜ਼ਮਤ-ਏ-ਨਾਨਕ ਗੁਰੂ ਹਮ ਜ਼ਾਹਰ ਹੋ ਬਾਤਨ ਅਸਤੁ।
ਪਾਦਸ਼ਾਹ-ਏ-ਦੀਨ ਵਾ ਦੁਨੀਆ ਆਪ ਸੱਚਾ ਸਾਹਿਬ ਅਸਤ।

ਭਾਵ : ਗੁਰੂ ਨਾਨਕ ਦੀ ਵਡਿਆਈ ਦੋ ਜਹਾਨਾਂ ਵਿਚ ਸਥਾਪਤ ਹੋ ਗਈ ਹੈ। ਧਰਮ ਅਤੇ ਸੰਸਾਰ ਦਾ ਬਾਦਸ਼ਾਹ ਵੀ ਉਹ ਹੀ ਆਪ ਸੱਚਾ ਪਾਤਸ਼ਾਹ ਹੈ।[4] 9.11.1711 ਦੀ ਇਕ ਹੋਰ ਖ਼ਬਰ ਵਿਚ ਇਕ ਹੋਰ ਇਬਾਰਤ ਬਾਰੇ ਇਉਂ ਲਿਖਿਆ ਹੈ : ਉਨ੍ਹਾਂ (ਸਿੱਖਾਂ) ਨੇ ਮੋਹਰ ਦੇ ਉਪਰ ਇਹ ਅੱਖਰ ਖੁਦਵਾਏ ਹਨ : 'ਗੁਰੂ ਨਾਨਕ ਦੀ ਵਡਿਆਈ ਪ੍ਰਤੱਖ ਹੈ ਅਤੇ ਗੁਪਤ ਹੈ। ਉਹ (ਗੁਰੂ ਨਾਨਕ) ਇਸ ਜਹਾਨ ਦਾ ਅਤੇ ਅਗਲੇ ਜਹਾਨ ਦਾ ਬਾਦਸ਼ਾਹ ਹੈ ਅਤੇ ਉਹ (ਗੁਰੂ ਨਾਨਕ) ਹੀ ਸੱਚਾ ਪਾਤਸ਼ਾਹ ਹੈ।'[5]

ਇਹ ਸਿੱਕੇ ਅਤੇ ਮੋਹਰਾਂ ਖ਼ਾਲਸਾ ਪੰਥ ਦੀ ਪਰੱਭੁਸਤਾ ਦੀਆਂ ਨਿਸ਼ਾਨੀਆਂ ਸਨ। ਇਸ ਗੱਲ ਦਾ ਸਿਹਰਾ ਬੰਦਾ ਸਿੰਘ ਬਹਾਦੁਰ ਦੇ ਸਿਰ ਹੀ ਬੱਝਦਾ ਹੈ ਕਿ ਉਸ ਨੇ ਕਿਸ ਤਰ੍ਹਾਂ ਆਪਣੇ ਗੁਰੂ ਸਾਹਿਬਾਨ ਦਾ ਨਾਂ ਉੱਚਾ ਕੀਤਾ ਅਤੇ ਕਿਵੇਂ ਆਪਣੇ ਨਾਂ ਨੂੰ ਪਿੱਛੇ ਰੱਖ ਕੇ ਖਾਲਸਾ ਪੰਥ ਦਾ ਨਾਂ ਚਮਕਾਇਆ। ਕਿਸੇ ਵੀ ਇਬਾਰਤ ਵਿਚ ਬੰਦਾ ਸਿੰਘ ਦੇ ਨਾਂ ਦਾ ਜਾਂ ਉਸ ਦੀ ਨਿੱਜੀ ਹੈਸੀਅਤ ਦਾ ਇਸ਼ਾਰੇ ਮਾਤਰ ਵੀ ਕੋਈ ਨਿਸ਼ਾਨ ਨਹੀਂ ਹੈ।

ਖ਼ਾਲਸੇ ਦੇ ਸਿਰ ਤੇ ਰਾਜ-ਭਾਗ ਦਾ ਮੁਕਟ ਰੱਖ ਕੇ ਬੰਦਾ ਸਿੰਘ ਨੇ ਸਿੱਖ ਇਤਿਹਾਸ ਵਿਚ ਇਕ ਐਸਾ ਅਧਿਆਏ ਜੋੜ ਦਿੱਤਾ ਸੀ ਜਿਹੜਾ ਸਾਰੀ ਦੁਨੀਆਂ ਦੇ ਇਤਿਹਾਸ ਵਿਚ ਆਪਣੇ ਬਰਾਬਰ ਦੀ ਮਿਸਾਲ ਨਹੀਂ ਦੇਖ ਸਕਦਾ। ਵਿਸ਼ਵ ਵਿਚ ਅਤੇ ਪੰਜਾਬ ਦੇ ਆਪਣੇ ਗੁਆਂਢ ਵਿਚ ਜਿਤਨੇ ਵੀ ਵੱਡੇ ਵੱਡੇ ਬਾਦਸ਼ਾਹ ਹੋਏ ਹਨ ਸਭ ਨੇ ਆਪਣੇ ਨਾਂ ਦੇ ਸਿੱਕੇ ਚਲਾਏ ਅਤੇ ਸਭ ਨੇ ਹੀ ਆਪਣੇ ਆਪ ਨੂੰ ਰੱਬ ਦਾ ਮਨੁੱਖੀ ਰੂਪ ਦਰਸਾਇਆ ਸੀ ਪਰ ਇਧਰ ਬੰਦਾ ਸਿੰਘ ਬਹਾਦੁਰ ਹੈ ਜਿਹੜਾ ਆਪਣੇ ਨਾਂ ਨੂੰ ਬਿਲਕੁਲ ਗੁਪਤ ਰੱਖ ਕੇ ਗੁਰੂ ਅਤੇ ਖ਼ਾਲਸਾ ਪੰਥ ਦੇ ਨਾਂ ਨੂੰ ਸਾਹਮਣੇ ਲਿਆਉਂਦਾ ਹੈ। ਡਾ. ਗੰਡਾ ਸਿੰਘ ਦੇ ਸ਼ਬਦਾਂ ਵਿਚ 'ਮੁਗ਼ਲ ਬਾਦਸ਼ਾਹਾਂ ਦੇ ਰਾਜ ਵਿਚ ਸਿੱਕੇ ਅਤੇ ਮੋਹਰਾਂ ਉਨ੍ਹਾਂ ਦੇ ਨਿੱਜੀ ਨਾਵਾਂ ਉਤੇ ਚਲਦੇ ਸਨ ਪਰ ਖ਼ਾਲਸੇ ਦਾ ਨੇਤਾ ਬੰਦਾ ਸਿੰਘ ਆਪਣੇ ਨਿੱਜੀ ਨਾਉਂ ਉਤੇ ਕੁਝ ਨਹੀਂ ਸੀ ਕਰਦਾ। ਉਹ ਰਾਜ ਦੀ ਪਰਾਪਤੀ ਸੱਚੇ ਸਾਹਿਬ ਵਾਹਿਗੁਰੂ ਦੀ ਮਿਹਰ ਨਾਲ ਗੁਰੂ ਨਾਨਕ-ਗੁਰੂ ਗੋਬਿੰਦ ਸਿੰਘ ਤੋਂ ਪਰਾਪਤ ਹੋਈ ਕਹਿੰਦਾ ਹੈ ਅਤੇ ਆਪ ਦੇਗ ਅਤੇ ਤੇਗ ਰਾਹੀਂ ਕੇਵਲ ਸੇਵਾਦਾਰ ਹੈ। ਉਸ ਲਈ ਬਖ਼ਸ਼ਿਸ਼ ਗੁਰੂ ਨਾਨਕ ਦੀ ਹੈ ਫ਼ਤਿਹ ਗੁਰੂ ਗੋਬਿੰਦ ਸਿੰਘ ਅਤੇ ਪਾਤਸ਼ਾਹੀ ਅਕਾਲ ਪੁਰਖ ਵਾਹਿਗੁਰੂ ਦੀ। ਇਹ ਸੰਸਾਰ ਦੇ ਇਤਿਹਾਸ ਵਿਚ ਇਕ ਅਦੁੱਤੀ ਮਿਸਾਲ ਹੈ।'[6]

---

4. *The Panjab Past And Present*, Oct., 1984, p. 30.
5. *Ibid.*, p. 52.
6. *ਪੂਰਵ ਅੰਕਤ*, ਪੰਨਾ 47

## 10. ਜਮੁਨਾ ਪਾਰ ਦੇ ਇਲਾਕਿਆਂ ਦੀ ਸੁਧਾਈ

ਸਰਹਿੰਦ ਦੀ ਫਤਿਹ ਤੋਂ ਵਿਹਲਿਆਂ ਹੋ ਕੇ ਅਤੇ ਸਾਰੇ ਪਰਬੰਧ ਨੂੰ ਠੀਕ ਤਰੀਕੇ ਨਾਲ ਸਥਾਪਤ ਕਰਕੇ ਬੰਦਾ ਸਿੰਘ ਲੋਹਗੜ੍ਹ ਨੂੰ ਪਰਤ ਆਇਆ ਸੀ । ਜੋ ਧਨ-ਮਾਲ ਅਤੇ ਅਸਬਾਬ ਹੱਥ ਲੱਗਿਆ ਸੀ ਉਹ ਸਭ ਲੋਹਗੜ੍ਹ ਦੇ ਕਿਲ੍ਹੇ ਵਿਚ ਜਮ੍ਹਾਂ ਕਰਕੇ ਰੱਖ ਦਿੱਤਾ ਗਿਆ ਸੀ । ਲੋਹਗੜ੍ਹ ਕਿਲ੍ਹੇ ਨੂੰ ਮਜ਼ਬੂਤ ਕਰਨਾ ਸ਼ੁਰੂ ਕੀਤਾ ਹੋਇਆ ਸੀ । ਬੰਦਾ ਸਿੰਘ ਇਥੇ ਕੁਝ ਸਮਾਂ ਰਿਹਾ ਅਤੇ ਫੌਜਾਂ ਆਰਾਮ ਕਰਕੇ ਤਾਜ਼ਾ ਦਮ ਹੋ ਗਈਆਂ ਸਨ । ਬੰਦਾ ਸਿੰਘ ਨੂੰ ਪਤਾ ਸੀ ਕਿ ਬਾਦਸ਼ਾਹ ਬਹਾਦੁਰ ਸ਼ਾਹ ਦੱਖਣ ਵਿਚ ਸੀ ਅਤੇ ਪਿੱਛੇ ਦਿੱਲੀ ਵਿਚ ਕੋਈ ਵੀ ਅਧਿਕਾਰੀ ਬੰਦਾ ਸਿੰਘ ਨਾਲ ਮੱਥਾ ਲਾਉਣ ਤੋਂ ਝਿਜਕਦਾ ਸੀ । ਸਿੰਘਾਂ ਨੇ ਸਲਾਹ ਕੀਤੀ ਕਿ ਲਗਦੇ ਹੱਥ ਜਮਨਾ ਪਾਰ ਹੋ ਕੇ ਦਿੱਲੀ ਦੇ ਆਲੇ-ਦੁਆਲੇ ਦੇ ਕੇਂਦਰਾਂ ਨੂੰ ਸੋਧ ਕੇ ਦਿੱਲੀ ਦੇ ਖੰਭ ਝਾੜ ਦਿੱਤੇ ਜਾਣ ਤਾਂ ਕਿ ਬਾਦਸ਼ਾਹ ਦੀ ਆਮਦ ਤੋਂ ਪਹਿਲਾਂ ਹੀ ਇਸ ਇਲਾਕੇ ਨੂੰ ਉਜਾੜ ਦਿੱਤਾ ਜਾਵੇ । ਇਸ ਮਨੋਰਥ ਦੀ ਪੂਰਤੀ ਲਈ ਬੰਦਾ ਸਿੰਘ ਨੇ ਸਭ ਤੋਂ ਪਹਿਲਾਂ ਸਹਾਰਨਪੁਰ ਤੇ ਚੜ੍ਹਾਈ ਕੀਤੀ । ਸਹਾਰਨਪੁਰ ਵੀ ਸਰਹਿੰਦ ਵਾਂਗ ਦਿੱਲੀ ਦਾ ਇਕ ਮਹੱਤਵਪੂਰਨ ਪਰਾਂਤ ਸੀ । ਇਥੋਂ ਦਾ ਹਾਕਮ ਅਲੀ ਮੁਹੰਮਦ ਖ਼ਾਨ ਸੀ । ਕਈਆਂ ਨੇ ਇਸ ਦਾ ਨਾਂ ਹਮੀਦ ਖਾਂ ਵੀ ਲਿਖਿਆ ਹੈ । ਖ਼ਾਲਸਾ ਦਲ ਪਹਿਲਾਂ ਬੂੜੀਆ ਪਹੁੰਚਿਆ । ਇਥੋਂ ਦੀ ਜਮੁਨਾ ਨੂੰ ਪਾਰ ਕਰਨ ਦਾ ਮੁੱਖ ਘਾਟ ਸੀ । ਬੂੜੀਆ ਦੇ ਚੌਧਰੀ ਕੋਲੋਂ ਨਜ਼ਰਾਨਾ ਲਿਆ ਗਿਆ ਅਤੇ ਇਸ ਦਾ ਨਾਂ ਬਦਲ ਕੇ ਗੁਲਾਬ ਨਗਰ ਰੱਖ ਦਿੱਤਾ ਗਿਆ ਸੀ । ਬੰਦਾ ਸਿੰਘ ਜਮੁਨਾ ਤੇ ਪਹੁੰਚਿਆ । ਜਮੁਨਾ ਵਿਚ ਪੂਰਾ ਹੜ੍ਹ ਆਇਆ ਹੋਇਆ ਸੀ । ਬੰਦਾ ਸਿੰਘ ਸਿੱਧਾ ਹੀ ਆਪਣਾ ਘੋੜਾ ਦਰਿਆ ਵਿਚ ਲੈ ਵੜਿਆ । ਦੇਖਦਿਆਂ ਦੇਖਦਿਆਂ ਸਾਰਾ ਦਲ ਜਮੁਨਾ ਪਾਰ ਕਰ ਗਿਆ । ਬੰਦਾ ਸਿੰਘ ਦੁਆਰਾ ਜਮੁਨਾ-ਪਾਰ ਕਰਨ ਦੀ ਖ਼ਬਰ ਨੂੰ ਸਰਕਾਰ ਦੇ ਖ਼ਬਰ ਨਵੀਸਾਂ ਨੇ ਵੀ ਇਕ ਅਚੰਭੇ ਦੀ ਤਰ੍ਹਾਂ ਲਿਆ ਸੀ । 'ਅਖ਼ਬਾਰਰਾਤ-ਏ-ਦਰਬਾਰ-ਏ-ਮੁਅੱਲਾ' ਦੀ ਇਕ ਖ਼ਬਰ ਵਿਚ ਲਿਖਿਆ ਗਿਆ ਹੈ ਕਿ 'ਲੋਕੀ ਕਹਿ ਰਹੇ ਹਨ ਕਿ ਦਾਬੜ (ਲੋਹਗੜ੍ਹ) ਤੋਂ ਸਹਾਰਨਪੁਰ ਜਾਣ ਲਈ ਬੰਦਾ ਜਦੋਂ ਜਮੁਨਾ ਨਦੀ ਉਤੇ ਪੁੱਜਾ ਤਾਂ ਉਹ ਬੜੇ ਜ਼ੋਰ ਵਿਚ ਚੱਲ ਰਹੀ ਸੀ । ਉਹ ਸੋਟੀ ਹੱਥ ਲੈ ਕੇ ਦਰਿਆ ਦੇ ਕੰਢੇ ਪੁੱਜਾ ਅਤੇ ਕਹਿਣ ਲੱਗਾ ਕਿ ਮੈਨੂੰ ਅਤੇ ਮੇਰੀ ਫੌਜ ਨੂੰ ਰਾਹ ਦੇ ਦੇ । ਕਹਿੰਦੇ ਹਨ ਕਿ ਪਾਣੀ ਉਤਰ ਗਿਆ ਸੀ ਅਤੇ ਸਾਰੇ ਲੋਕ ਦਰਿਆਓਂ ਪਾਰ ਹੋ ਗਏ ।'

ਜਮੁਨਾ ਪਾਰ ਕਰਕੇ ਸਹਾਰਨਪੁਰ ਦੇ ਨਵਾਬ ਨੂੰ ਸੁਨੇਹਾ ਭੇਜਿਆ ਗਿਆ ਕਿ ਉਹ ਨਜ਼ਰਾਨਾ ਲੈ ਕੇ ਪੇਸ਼ ਹੋਵੇ ਪਰ ਉਹ ਇਤਨਾ ਡਰ ਗਿਆ ਸੀ ਕਿ ਨਾ ਹੀ ਤਾਂ ਉਹ ਨਜ਼ਰਾਨਾ ਲੈ ਕੇ ਪੇਸ਼ ਹੋਇਆ ਸੀ ਤੇ ਨਾ ਹੀ ਉਹ ਮੁਕਾਬਲਾ ਕਰਨ ਲਈ ਤਿਆਰ ਹੋਇਆ ਸੀ । ਸਹਾਰਨਪੁਰ ਦੇ ਲੋਕਾਂ ਨੇ ਬੜੀ ਕੋਸ਼ਿਸ਼ ਕੀਤੀ ਸੀ ਕਿ ਉਹ ਕੁਝ ਨਾ ਕੁਝ ਜ਼ਰੂਰ ਕਰੇ । ਪਰ ਉਹ ਨਹੀਂ ਮੰਨਿਆ ਅਤੇ ਆਪਣਾ ਮਾਲ-ਅਸਬਾਬ ਚੁੱਕ ਕੇ ਦਿੱਲੀ ਵੱਲ ਨੂੰ ਭੱਜ ਗਿਆ । ਸਿੰਘ ਸ਼ਹਿਰ ਵਿਚ ਜਾ ਵੜੇ । ਸ਼ਹਿਰੀਆਂ ਨੇ ਥੋੜ੍ਹਾ ਜਿਹਾ ਸਮਾਂ ਕੁਝ ਮੁਕਾਬਲਾ ਕੀਤਾ ਪਰ ਸਿੰਘਾਂ ਦੀ ਤਾਜ਼ਾ ਦਮ ਫੌਜ ਸਾਹਮਣੇ ਉਹ ਕੁਝ ਨਹੀਂ ਕਰ ਸਕਦੇ ਸਨ । ਸਰਹਿੰਦ ਵਾਂਗ ਸਹਾਰਨਪੁਰ ਨੂੰ ਵੀ ਪੂਰੀ ਤਰ੍ਹਾਂ ਲੁੱਟ ਕੇ ਉਜਾੜ ਦਿੱਤਾ ਗਿਆ ਸੀ । ਇਹ ਗੱਲ 10-12 ਜੂਨ 1710 ਦੀ ਹੈ ।

**ਬੇਹੁੱਟ** : ਸਹਾਰਨਪੁਰ ਤੋਂ 25 ਕਿਲੋਮੀਟਰ ਉੱਤਰ ਵੱਲ ਇਕ ਬੇਹੁੱਟ ਨਾਂ ਦਾ ਪਿੰਡ ਸੀ । ਇਥੇ ਬਾਦਸ਼ਾਹ ਸ਼ਾਹ ਜਹਾਨ ਦਾ ਬਣਵਾਇਆ ਹੋਇਆ ਇਕ ਕਿਲ੍ਹਾ-ਨੁਮਾ ਮਹਿਲ ਸੀ । ਇਸ ਵਿਚ ਪੀਰਜ਼ਾਦਿਆਂ ਦਾ ਇਕ ਪਰਿਵਾਰ ਰਹਿੰਦਾ ਸੀ । ਇਨ੍ਹਾਂ ਪੀਰਜ਼ਾਦਿਆਂ ਨੇ ਆਲੇ-ਦੁਆਲੇ ਦੇ ਪਿੰਡਾਂ ਦੇ ਗਰੀਬ ਲੋਕਾਂ ਨੂੰ ਬੜਾ ਸਤਾਇਆ ਹੋਇਆ ਸੀ । ਸਿੰਘਾਂ ਦਾ ਇਕ ਜੱਥਾ ਇਨ੍ਹਾਂ ਦੀ ਸੁਧਾਈ ਲਈ ਇਥੇ ਪਹੁੰਚਿਆ । ਘੇਰਾ ਪਾ ਕੇ ਸਾਰੇ ਪੀਰਜ਼ਾਦਾ ਪਰਿਵਾਰ ਨੂੰ ਮਾਰ ਦਿੱਤਾ ਗਿਆ । ਕਹਿੰਦੇ ਹਨ ਕਿ ਇਸ ਪਰਵਿਾਰ ਦਾ ਸਿਰਫ ਇਕ ਮੈਂਬਰ ਹੀ ਬਚ ਸਕਿਆ ਸੀ ਉਹ ਵੀ ਇਸ ਕਰਕੇ ਕਿ ਉਹ ਇਸ ਦਿਨ ਬੁਲੰਦ ਸ਼ਹਿਰ ਗਿਆ ਹੋਇਆ ਸੀ । ਬੇਹੁੱਟੇ ਨੂੰ ਸੋਧ ਕੇ ਸਿੰਘਾਂ ਦਾ ਜੱਥਾ ਵਾਪਸ ਸਹਾਰਨਪੁਰ ਆ ਗਿਆ ਸੀ ।

ਸਹਾਰਨਪੁਰ ਤੋਂ ਅੱਗੇ ਨਨਾਉਤਾ ਸ਼ਹਿਰ ਸੀ । ਇਸ ਦੇ ਨਾਲ ਹੀ ਅੰਬੇਹਟਾ ਨਗਰ ਸੀ । ਇਥੋਂ ਦੇ ਪਠਾਣ ਤੇ ਨਵਾਬ ਬਹੁਤ ਅਮੀਰ ਸਨ । ਸਿੰਘਾਂ ਨੇ ਸੋਚਿਆਂ ਕਿ ਜਲਾਲਾਬਾਦ ਵਲ ਵਧਣ ਤੋਂ ਪਹਿਲਾਂ ਅੰਬੇਹਟੇ ਨੂੰ ਲੁੱਟ ਲੈਣਾ ਚਾਹੀਦਾ ਹੈ ਤਾਂ ਕਿ ਚੰਗਾ ਧਨ-ਮਾਲ ਪਰਾਪਤ ਕੀਤਾ ਜਾ ਸਕੇ । ਇਸ ਲਈ ਅੰਬੇਹਟੇ ਨੂੰ ਲੁੱਟ ਕੇ ਅੱਛਾ ਧਨ-ਮਾਲ ਇਕੱਠਾ ਕੀਤਾ ਗਿਆ ਸੀ । ਅੰਬੇਹਟੇ ਤੋਂ ਬਾਅਦ ਸਿੰਘ ਨਨਾਉਤੇ ਵੱਲ ਵਧੇ । ਨਨਾਉਤੇ ਦੇ ਖੇਤਰ ਵਿਚ ਗੁੱਜਰ ਜਾਤੀ ਦੇ ਲੋਕ ਬਹੁਤ ਸਨ । ਇਹ ਸਾਰੇ ਗੁੱਜਰ ਆਪਣੇ ਆਪ ਇਕੱਠੇ ਹੋ ਕੇ ਬੰਦਾ ਸਿੰਘ ਨੂੰ ਵਿੱਤ ਅਨੁਸਾਰ ਨਜ਼ਰਾਨੇ ਲੈ ਕੇ ਆ ਮਿਲੇ । ਇਨ੍ਹਾਂ ਨੇ ਕਿਹਾ ਕਿ ਉਹ ਨਾਨਕ-ਨਾਮ ਲੇਵਾ ਲੋਕ ਹਨ ਅਤੇ ਮੁਗ਼ਲ ਹਾਕਮਾਂ ਤੋਂ ਬਹੁਤ ਤੰਗ ਹਨ । ਉਹ ਸਿੰਘਾਂ ਨਾਲ ਮਿਲ ਕੇ ਚੜ੍ਹਾਈ ਕਰਨੀ ਚਾਹੁੰਦੇ ਸਨ । ਗੁੱਜਰਾਂ ਦੀ ਇਸ ਗੱਲ ਨੂੰ ਕੁਝ ਕੁ ਲੇਖਕ ਉਨ੍ਹਾਂ ਦੀ ਇਕ ਨੀਤੀ ਸਮਝਦੇ ਹਨ । ਇਸ ਤਰ੍ਹਾਂ ਉਹ ਬੰਦਾ ਸਿੰਘ ਰਾਹੀਂ ਲੁੱਟੇ ਜਾਣ ਤੋਂ ਵੀ ਬੱਚ ਗਏ ਸਨ ਅਤੇ ਅੱਗੇ ਤੋਂ ਸਿੰਘਾਂ ਨਾਲ ਰਲ ਕੇ ਲੁੱਟਾਂ-ਮਾਰਾਂ ਵਿਚ ਵੀ ਭਾਈਵਾਲ ਬਣ ਗਏ ਸਨ । ਖੈਰ ਕੁਝ ਵੀ ਹੋਵੇ ਗੁੱਜਰ ਲੋਕ ਸਿੰਘਾਂ ਦੇ ਦਲ ਨਾਲ ਮਿਲ ਗਏ ਸਨ ਅਤੇ ਸਭ ਨੇ ਇਕੱਠਿਆਂ ਹੋ ਕੇ ਨਨਾਉਤੇ ਨੂੰ 11 ਜੁਲਾਈ,

1710 ਨੂੰ ਜਾ ਘੇਰਿਆ। ਇਥੋਂ ਦੇ ਪੀਰਜ਼ਾਦੇ ਤੀਰ-ਅੰਦਾਜ਼ੀ ਵਿਚ ਬੜੇ ਮਾਹਰ ਸਮਝੇ ਜਾਂਦੇ ਸਨ ਪਰ ਉਨ੍ਹਾਂ ਦੀ ਸਿੰਘਾਂ ਸਾਹਮਣੇ ਕੋਈ ਗੱਲ ਨਾ ਬਣੀ। ਆਖਰ ਕੋਈ ਤਿੰਨ ਸੌ ਦੇ ਕਰੀਬ ਆਦਮੀ ਪੀਰਜ਼ਾਦਾ ਸ਼ੇਖ ਮੁਹੰਮਦ ਅਫ਼ਜ਼ਲ ਦੀ ਹਵੇਲੀ ਵਿਚ ਜਾ ਵੜੇ। ਸਿੰਘਾਂ ਨੇ ਹਵੇਲੀ ਨੂੰ ਘੇਰ ਕੇ ਸਭ ਦੇ ਸਭ ਪੀਰਜ਼ਾਦਿਆਂ ਨੂੰ ਮਾਰ ਦਿੱਤਾ ਅਤੇ ਹਵੇਲੀ ਸਮੇਤ ਸਾਰੇ ਸ਼ਹਿਰ ਨੂੰ ਅੱਗ ਲਾ ਦਿੱਤੀ ਗਈ। ਨਗਰ ਦੀ ਤਬਾਹੀ ਵੇਖ ਕੇ ਆਮ ਲੋਕਾਂ ਦੀ ਬੋਲੀ ਵਿਚ ਨਨਾਉਤੇ ਨੂੰ ਫੂਟਾ ਸ਼ਹਿਰ ਕਿਹਾ ਜਾਣ ਲੱਗ ਪਿਆ ਸੀ।

ਇਥੋਂ ਬੰਦਾ ਸਿੰਘ ਵਾਪਸ ਸਹਾਰਨਪੁਰ ਨੂੰ ਚਲਾ ਗਿਆ। ਪਰ ਨਨਾਉਤੇ ਤੋਂ ਹੀ ਇਕ ਤਕੜਾ ਜੱਥਾ ਜਲਾਲਾਬਾਦ ਨੂੰ ਸੋਧਣ ਲਈ ਰਵਾਨਾ ਕਰ ਦਿੱਤਾ ਸੀ। ਇਸ ਜੱਥੇ ਨੇ ਜਲਾਲਾਬਾਦ ਦੇ ਨਵਾਬ ਜਲਾਲ ਖਾਂ ਪਾਸ ਸੁਨੇਹਾ ਭੇਜਿਆ ਕਿ ਉਹ ਵੀ ਸਹਾਰਨਪੁਰ ਦੇ ਨਵਾਬ ਵਾਂਗ ਖ਼ਾਲਸੇ ਨੂੰ ਨਜ਼ਰਾਨਾ ਲੈ ਕੇ ਮਿਲੇ। ਇਧਰ ਜਲਾਲ ਖਾਂ ਨੇ ਪਹਿਲਾਂ ਤੋਂ ਹੀ ਦੱਖਣ ਵਿਚ ਬਾਦਸ਼ਾਹ ਬਹਾਦੁਰ ਸ਼ਾਹ ਨੂੰ ਸੁਨੇਹੇ ਭਿਜਵਾਉਣੇ ਸ਼ੁਰੂ ਕਰ ਦਿੱਤੇ ਸਨ ਕਿ ਬੰਦਾ ਸਿੰਘ ਇਧਰ ਆ ਕੇ ਮਾਰ-ਧਾੜ ਕਰ ਰਿਹਾ ਹੈ। ਇਸ ਦਾ ਸਿੱਟਾ ਇਹ ਹੋਇਆ ਸੀ ਕਿ ਬਾਦਸ਼ਾਹ ਨੇ ਜਲਾਲ ਖਾਂ ਨੂੰ ਫ਼ੁਰਮਾਨ ਜਾਰੀ ਕਰ ਦਿੱਤੇ ਸਨ ਕਿ ਉਹ ਤਕੜਾ ਹੋ ਕੇ ਰਹੇ, ਉਸ ਦੀ ਮਦਦ ਤੇ ਜ਼ਰੂਰ ਹੀ ਹੋਰ ਫੌਜ ਭੇਜ ਦਿੱਤੀ ਜਾਵੇਗੀ। ਬਾਦਸ਼ਾਹ ਨਾਲ ਇਸ ਤਰ੍ਹਾਂ ਦੇ ਸਬੰਧ ਹੋ ਜਾਣ ਕਰਕੇ ਜਲਾਲ ਖਾਂ ਆਪਣੇ ਆਪ ਨੂੰ ਬੜਾ ਤਕੜਾ ਸਮਝਣ ਲਗ ਪਿਆ ਸੀ। ਸਿੰਘਾਂ ਨੇ ਜਲਾਲਾਬਾਦ ਨੂੰ ਜਾ ਘੇਰਿਆ। ਜਲਾਲ ਖਾਂ ਕਿਲ੍ਹੇ ਦੀ ਮੋਰਚਾਬੰਦੀ ਕਰਕੇ ਅੰਦਰ ਬੰਦ ਹੋ ਕੇ ਬੈਠ ਗਿਆ ਸੀ। ਉਹ ਵੱਧ ਤੋਂ ਵੱਧ ਸਮਾਂ ਬਿਤਾਉਣਾ ਚਾਹੁੰਦਾ ਸੀ ਤਾਂ ਕਿ ਬਾਦਸ਼ਾਹ ਪਾਸੋਂ ਕੋਈ ਨਾ ਕੋਈ ਮਦਦ ਪਹੁੰਚ ਸਕੇ। ਬਾਦਸ਼ਾਹ ਪਾਸੋਂ ਮਦਦ ਤਾਂ ਨਹੀਂ ਪਹੁੰਚੀ ਪਰ ਇਸ ਉਮੀਦ ਨਾਲ ਜਲਾਲ ਖਾਂ ਕਿਲ੍ਹੇ ਤੋਂ ਬਾਹਰ ਨਿਕਲ ਕੇ ਨਜ਼ਰਾਨਾ ਦੇਣ ਨਹੀਂ ਆਇਆ। ਸ਼ਹਿਰ ਤਾਂ ਸਾਰਾ ਸਿੰਘਾਂ ਨੇ ਉਜਾੜ ਸੁੱਟਿਆ ਸੀ। ਉਥੋਂ ਧਨ-ਮਾਲ ਵੀ ਬਹੁਤ ਪਰਾਪਤ ਹੋ ਗਿਆ ਸੀ ਪਰ ਕਿਲ੍ਹਾ ਫਤਿਹ ਨਹੀਂ ਹੋ ਸਕਿਆ। ਇਸ ਦੇ ਕਾਰਨ ਇਹ ਸਨ ਕਿ ਇਕ ਤਾਂ ਕਿਲ੍ਹਾ ਹੀ ਕਾਫ਼ੀ ਮਜਬੂਤ ਸੀ ਅਤੇ ਦੂਸਰਾ ਅਚਾਨਕ ਵਰਖਾ ਸ਼ੁਰੂ ਹੋ ਜਾਣ ਕਾਰਨ ਕਿਲ੍ਹੇ ਦੇ ਆਲੇ-ਦੁਆਲੇ ਬਹੁਤ ਜ਼ਿਆਦਾ ਪਾਣੀ ਖੜੋ ਗਿਆ ਸੀ। ਪਾਣੀ ਹੋਣ ਕਰਕੇ ਸਿੰਘ ਕਿਲ੍ਹੇ ਦੀਆਂ ਫਸੀਲਾਂ ਨੂੰ ਨਾ ਹੀ ਉਡਾ ਸਕੇ ਸਨ ਅਤੇ ਨਾ ਹੀ ਅੱਗ ਲਾ ਸਕੇ ਸਨ। ਵਰਖਾ ਰੁੱਤ ਹੋਣ ਕਾਰਨ ਬਾਹਰ ਘੇਰਾ ਪਾਈ ਖੜ੍ਹੇ ਸਿੰਘਾਂ ਵਿਚ ਕੁਝ ਅਕੇਵਾਂ ਵੀ ਆ ਗਿਆ ਸੀ। ਅਖੀਰ ਤੇ ਉਨ੍ਹਾਂ ਨੇ ਘੇਰਾ ਛੱਡ ਕੇ ਵਾਪਸ ਆਉਣਾ ਹੀ ਠੀਕ ਸਮਝਿਆ ਸੀ। ਸਿੰਘ ਤਾਂ ਘੇਰਾ ਚੁੱਕ ਕੇ ਵਾਪਸ ਆ ਗਏ ਸਨ ਪਰ ਇਸ ਨਾਲ ਜਲਾਲ ਖਾਂ ਦੀ ਇੱਜ਼ਤ ਬਾਦਸ਼ਾਹ ਦੀਆਂ ਨਿਗਾਹਾਂ ਵਿਚ ਕਾਫ਼ੀ ਵੱਧ ਗਈ ਸੀ। ਉਸ ਨੇ ਜਲਾਲ ਖਾਂ ਨੂੰ ਬਹਾਦੁਰੀ ਵਜੋਂ ਇਕ ਕੀਮਤੀ ਖਿੱਲਤ ਅਤੇ ਕੁਝ ਤੋਹਫ਼ੇ ਵੀ ਭੇਜੇ ਸਨ।

ਬਾਦਸ਼ਾਹ ਨੇ 25-26 ਜੁਲਾਈ, 1710 ਈ. ਨੂੰ ਫਿਰੋਜ਼ ਖਾਨ ਮੇਵਾਤੀ, ਮੁਆਰਿਫ਼ ਖਾਨ, ਸ਼ਿਕਾਰ ਖਾਨ ਅਤੇ ਨਿਜ਼ਾਮ ਖਾਨ ਨੂੰ ਹੁਕਮ ਭੇਜਿਆ ਕਿ ਉਹ ਸਿੰਘਾਂ ਦੇ ਵਿਰੁੱਧ ਜਾਣ। 14 ਅਗਸਤ ਨੂੰ ਬਾਰ੍ਹੇ ਦੇ ਸੱਯਦ ਵਜੀਹੁ-ਦੀਨ ਖਾਨ ਨੂੰ ਵੀ ਸਿੰਘਾਂ ਦੇ ਵਿਰੁੱਧ ਜਾਣ ਦੇ ਹੁਕਮ ਭੇਜੇ ਗਏ। 26 ਅਗਸਤ ਦੇ ਹੁਕਮ ਅਨੁਸਾਰ ਅਬੂ ਮੁਹੰਮਦ ਖਾਂ ਨੂੰ ਕਮਾਉਂ ਦੇ ਰਾਜੇ ਬਿਰਜ ਲਾਲ ਦੇ ਨਾਲ ਤੋਰਿਆ ਗਿਆ। ਇਸ ਤਰ੍ਹਾਂ 28 ਅਗਸਤ ਨੂੰ ਸਿਰੀ ਨਗਰ, ਗੜ੍ਹਵਾਲ ਅਤੇ ਨਾਹਨ (ਸਿਰਮੌਰ) ਦੇ ਰਾਜਿਆਂ ਨੂੰ ਵੀ ਹੁਕਮ ਭੇਜੇ ਗਏ ਕਿ ਉਹ ਸਿੰਘਾਂ ਨੂੰ ਮਾਰ ਮੁਕਾਉਣ ਲਈ ਬਾਦਸ਼ਾਹੀ ਫੌਜਾਂ ਦੀ ਸਹਾਇਤਾ ਕਰਨ। ਇਸ ਤਰ੍ਹਾਂ ਜਲਾਲ ਖਾਨ ਸੈਨਾ ਪੱਖੋਂ ਮਜ਼ਬੂਤ ਤਾਂ ਹੋ ਗਿਆ ਸੀ ਅਤੇ ਸਿੰਘਾਂ ਦੇ ਵਿਰੁੱਧ ਆਪਣੇ ਆਪ ਨੂੰ ਕਾਇਮ ਰੱਖੀ ਵੀ ਖੜ੍ਹਾ ਸੀ ਪਰ ਉਸ ਨੇ ਸਿੰਘਾਂ ਦੇ ਖਿਲਾਫ਼ ਪਹਿਲ-ਕਦਮੀ ਕੋਈ ਨਹੀਂ ਕੀਤੀ ਸੀ।

*ਅਖ਼ਬਾਰ-ਏ-ਦਰਬਾਰ-ਏ-ਮੁਅੱਲਾ* ਦੀਆਂ ਖ਼ਬਰਾਂ ਵਿੱਚ ਜੂਨ, ਜੁਲਾਈ ਅਤੇ ਅਗਸਤ, 1710 ਦੇ ਮਹੀਨੇ ਬੰਦਾ ਸਿੰਘ ਬਹਾਦੁਰ ਵਲੋਂ ਜਮੁਨਾ ਪਾਰ ਦੇ ਇਲਾਕਿਆਂ ਵਿਚ ਕੀਤੀਆਂ ਗਈਆਂ ਚੜ੍ਹਾਈਆਂ ਦਾ ਹੀ ਜ਼ਿਕਰ ਹੈ। ਇੰਜ ਜਾਪਦਾ ਹੈ ਜਿਵੇਂ ਕਿ ਦੱਖਨ ਅਤੇ ਰਾਜਪੂਤਾਨੇ ਵਿਚ ਵਿਚਰਦੇ ਬਾਦਸ਼ਾਹ ਦਾ ਸਾਰਾ ਧਿਆਨ ਇੱਧਰ ਹੀ ਲੱਗਿਆ ਹੋਇਆ ਸੀ। ਇਨ੍ਹਾਂ ਖ਼ਬਰਾਂ ਦਾ ਵੇਰਵਾ ਇਸ ਤਰ੍ਹਾਂ ਹੈ :

22 ਜੂਨ, 1710, ਦਿਨ ਵੀਰਵਾਰ ਨੂੰ ਬਾਦਸ਼ਾਹ ਨੂੰ ਦੱਸਿਆ ਗਿਆ ਸੀ ਕਿ ਬੰਦਾ ਸਿੰਘ ਘੋੜੇ ਤੇ ਸਵਾਰ ਹੋ, ਜਰੀ ਵਾਲਾ ਲਿਬਾਸ ਪਹਿਨ, ਇਕ ਹੱਥ ਵਿਚ ਬੰਦੂਕ ਅਤੇ ਦੂਜੇ ਹੱਥ (ਮੋਢੇ) ਵਿਚ ਨੇਜਾ ਫੜੀ ਸਵੇਰੇ ਸਵੱਖਤੇ ਹੀ ਚੱਲ ਪਿਆ ਸੀ। ਉਸ ਨੇ ਗੁਲਾਬ-ਨਗਰ ਵਿਚ ਆਪਣਾ ਡੇਰਾ ਲਾਇਆ ਹੋਇਆ ਸੀ। ਗੁਲਾਬ ਨਗਰ ਨੂੰ ਪਹਿਲਾਂ ਬੂੜੀਆ ਦੇ ਤੌਰ ਤੇ ਜਾਣਿਆ ਜਾਂਦਾ ਸੀ। ਇਹ ਦਾਬੜ (ਲੋਹਗੜ੍ਹ) ਤੋਂ ਚਾਰ ਕੋਹ (ਤਕਰੀਬਨ 16 ਕਿਲੋਮੀਟਰ) ਦੀ ਵਿੱਥ ਤੇ ਵੱਸਿਆ ਹੋਇਆ ਸੀ। ਉਸ ਨਾਲ ਇਕ ਹਾਥੀ, ਢਾਈ ਹਜ਼ਾਰ ਘੋੜਸਵਾਰ ਅਤੇ ਦਸ ਹਜ਼ਾਰ ਪੈਦਲ ਸਿਪਾਹੀ ਸਨ। .....ਬੰਦਾ ਸਿੰਘ ਆਪਣੇ ਸਾਥੀਆਂ ਨੂੰ ਦੱਸ ਰਿਹਾ ਸੀ ਕਿ ਜਲਾਲ ਖਾਂ ਨੂੰ ਥੋੜੇ ਹੀ ਸਮੇਂ ਵਿਚ ਫੜ ਲਿਆ ਜਾਵੇਗਾ।

ਸਿੰਘ, ਬਾਵਾ ਬਿਨੋਦ ਸਿੰਘ ਅਤੇ ਬਾਵਾ ਕਾਨ੍ਹ ਸਿੰਘ ਕਰ ਰਹੇ ਸਨ । ਅਜੀਤ ਸਿੰਘ ਨੂੰ ਅੰਮ੍ਰਿਤਸਰ ਦੀ ਸਮੁੱਚੀ ਜਾਗੀਰ ਸੰਭਾਲੀ ਹੋਈ ਸੀ ਅਤੇ ਬਾਵਾ ਕਾਨ੍ਹ ਸਿੰਘ ਨੂੰ ਲਾਹੌਰ ਦੇ ਸੂਬੇਦਾਰ ਦੇ ਅਧੀਨ ਪੰਜ ਸੌ ਘੋੜ ਅਸਵਾਰਾਂ ਦਾ ਜਰਨੈਲ ਬਣਾਇਆ ਹੋਇਆ ਸੀ । ਇਨ੍ਹਾਂ ਪੰਜ ਸੌ ਘੋੜ ਸਵਾਰਾਂ ਵਿਚ ਵੀ ਮੁਗ਼ਲ ਅਧਿਕਾਰੀ ਉਸ ਦੀ ਸਲਾਹ ਲਈ ਨੀਯਤ ਕੀਤੇ ਹੋਏ ਸਨ । ਰਤਨ ਸਿੰਘ ਭੰਗੂ ਇਨ੍ਹਾਂ ਬਾਰੇ ਇਉਂ ਲਿਖਦਾ ਹੈ :

ਸਿੰਘਨ ਪੈਸੇ ਟਕੇ ਲਿਆਏ । । ਤੇ ਲੈ ਸਿੰਘਨ ਔਰ ਠਹਿਰਾਏ । ।
ਅਸਲਮ ਖਾਂ ਕੇ ਲਾਹੌਰ ਨਿਬਾਬ । । ਕਾਹਨ ਸਿੰਘ ਕੇ ਭਏ ਥੇ ਤਾਬ । ।
ਪ੍ਰਿਥਮ ਬੰਦੇ ਤੇ ਲਰ ਭਏ ਨਯਾਰੇ । । ਪੰਜ ਸੌ ਸਿੰਘ ਉਸ ਗਯੋ ਥੇ ਨਾਰੇ । ।
ਉਨ ਤੁਰਕਨ ਸੋ ਲਈ ਬਨਾਇ । ਰਲਯੋ ਆਪ ਸੰਗ ਤੁਰਕਨ ਜਾਇ । ।
ਔਰ ਖਾਲਸੋ ਅੰਮ੍ਰਿਤਸਰ ਬਹਯੋ । । ਤੱਤ ਖਾਲਸੇ ਜੋਊ ਕਹਯੋ । ।
ਕਾਨ੍ਹ ਸਿੰਘ ਕੇ ਲੱਗੇ ਤੁਰਕ ਸਲਾਹਿ । ਢਿਮ ਢਾਣੀ ਉਨ ਲਈ ਬਨਾਇ । ।[9]

ਭਾਵੇਂ ਕੁਝ ਵੀ ਕਾਰਣ ਹੋਵੇ ਬੰਦਾ ਸਿੰਘ ਬਹਾਦੁਰ ਨੂੰ ਬਾਹਰੋਂ ਕੋਈ ਮਦਦ ਨਾ ਪਹੁੰਚ ਸਕੀ । ਉਹ ਇਸ ਗੱਲ ਲਈ ਦਰਿੜ੍ਹ ਸੀ ਕਿ ਜਾਨ ਦੇ ਦੇਣੀ ਹੈ ਪਰ ਹਕੂਮਤ ਅੱਗੇ ਹਥਿਆਰ ਨਹੀਂ ਸੁੱਟਣੇ । ਸਿੱਖ ਜੱਥੇ ਰਾਤ-ਬਰਾਤੇ ਦੁਸ਼ਮਣ ਦੇ ਅੰਨ-ਭੰਡਾਰਾਂ ਵਿਚੋਂ ਅਨਾਜ ਖੋਹਣ ਲਈ ਹਮਲੇ ਕਰਦੇ । ਕੁਝ ਸ਼ਹੀਦ ਹੋ ਜਾਂਦੇ ਅਤੇ ਜਿਹੜੇ ਬਚ ਕੇ ਵਾਪਿਸ ਜਾਂਦੇ ਸਨ ਤਾਂ ਉਹ ਆਪਣੇ ਨਾਲ ਲਿਆਂਦਾ ਹੋਇਆ ਅੰਨ ਸਾਰਿਆਂ ਵਿਚ ਵੰਡ ਕੇ ਖਾ ਲੈਂਦੇ ਸਨ । ਬੱਚਿਆਂ ਅਤੇ ਔਰਤਾਂ ਨੂੰ ਪਹਿਲਾਂ ਦਿੱਤਾ ਜਾਂਦਾ ਸੀ । *ਅਸਰਾਰਿ ਸਮਦੀ* ਵਿਚ ਲਿਖਿਆ ਹੈ, ''ਉਸ ਪਰੇਸ਼ਾਨ ਕੌਮ ਵਿਚੋਂ ਜਿਹੜਾ ਜੱਥਾ ਦਾਣਾ, ਪਾਣੀ ਪਰਾਪਤ ਕਰਨ ਲਈ ਮੌਕਾ ਪਾ ਕੇ ਉਸ ਪਾਸੇ ਦੇ ਪਿੰਡਾਂ ਨੂੰ ਲੁੱਟਣ ਲਈ ਗੜ੍ਹੀ ਵਿਚੋਂ ਬਾਹਰ ਆਉਂਦਾ ਸੀ ਉਨ੍ਹਾਂ ਵਿਚੋਂ ਇਕ ਟੋਲਾ ਤਲਵਾਰ ਦੀ ਧਾਰ ਨਾਲ ਕੰਠ ਦੀ ਤਰੇਹ ਬੁਝਾਉਂਦਾ ਸੀ ਅਤੇ ਕਈ ਵਾਰ ਉਹ ਟੋਲਾ ਆਪਣੇ ਸਿਰ ਦੇ ਮੂਲ ਨੂੰ ਹੀ ਦਾਣੇ ਦੀ ਥਾਂ ਅੰਦਰ ਨਿਗਲ ਜਾਂਦਾ ਸੀ । ਅਨਾਜ ਦਾ ਦਾਣਾ, ਮੋਤੀ ਦੇ ਦਾਣੇ ਤੋਂ ਵੀ ਮਹਿੰਗਾ ਹੋ ਗਿਆ ਸੀ ਅਤੇ ਪਾਣੀ ਦੀ ਬੂੰਦ ਆਦਮੀਆਂ ਦੇ ਚਿਹਰੇ ਦੀ ਰੌਣਕ ਦੀ ਤਰ੍ਹਾਂ ਲੋਪ ਹੋ ਗਈ । ਉਹ ਦਰੱਖਤਾਂ ਦੀ ਛਿੱਲ ਨੂੰ ਪੰਛੀ ਦੇ ਮਾਸ ਜਿਹਾ ਹੀ ਅਮਲ ਸਮਝਦੇ ਸਨ ਅਤੇ ਬ੍ਰਿਛਾਂ ਦੇ ਪੱਤਿਆਂ ਤੇ ਛਿੱਲਾਂ ਨੂੰ ਸੁਆਦੀ ਭੋਜਨ ਨਾਲੋਂ ਚੰਗਾ ਜਾਣਦੇ ਸਨ । ਉਨ੍ਹਾਂ ਦੇ ਚਿਹਰਿਆਂ ਉਤੇ ਰੌਣਕ ਨਾ ਰਹੀ ਸਗੋਂ ਉਹ ਕਣਕਵੰਨੇ ਵੀ ਨਾ ਰਹੇ । ਉਹ ਤਬਾਹੀ ਵਿਚ ਇਸ ਤਰ੍ਹਾਂ ਫਸ ਗਏ ਕਿ ਉਹ ਭੁੱਖ ਦੇ ਮਾਰੇ ਏਕਮ ਦੇ ਚੰਦ ਦੀ ਤਰ੍ਹਾਂ ਕੁੱਬੇ ਹੋ ਗਏ । ਰੁੱਖਾਂ ਦੇ ਪੱਤਿਆਂ ਦਾ ਨਾਂ-ਨਿਸ਼ਾਨ ਤੱਕ ਨਾ ਰਿਹਾ । ਉਹ ਧਰਤੀ ਦੀ ਮਿੱਟੀ ਨੂੰ ਇਉਂ ਚਟਮ ਕਰ ਗਏ ਜਿਵੇਂ ਕਿ ਉਹ ਖੰਡ ਹੋਵੇ ।[10]

ਕਨ੍ਹੱਈਆ ਲਾਲ ਲਿਖਦਾ ਹੈ ਕਿ, ''ਜਦੋਂ ਤਕ ਡੇਰੇ ਵਿਚ ਅਨਾਜ ਦੇ ਭੰਡਾਰ ਉਨ੍ਹਾਂ ਕੋਲ ਰਹੇ ਉਹ (ਸਿੰਘ) ਬੜੀ ਸੂਰਮਤਾਈ ਨਾਲ ਡੇਰਿਓਂ ਨਿਕਲ ਨਿਕਲ ਕੇ ਮੁਸਲਮਾਨਾਂ ਉਤੇ ਹੱਲੇ ਬੋਲਦੇ ਰਹੇ ਤੇ ਜਦ ਸਾਰਾ ਅਨਾਜ ਮੁੱਕ ਗਿਆ ਤੇ ਸਿੱਖ ਜਾਨਵਰਾਂ ਨੂੰ ਮਾਰ ਮਾਰ ਖਾਣ ਲੱਗੇ ।''[11] ਖ਼ਾਫ਼ੀ ਖਾਨ ਤੋਂ ਜਾਣਕਾਰੀ ਲੈ ਕੇ ਇਰਵਿਨ ਲਿਖਦਾ ਹੈ, ''ਕਿਉਂਕਿ ਸਿੱਖ ਜਾਤ-ਪਾਤ ਵਿਚ ਬਹੁਤੇ ਪੱਕੇ ਨਹੀਂ ਸਨ ਇਸ ਲਈ ਉਨ੍ਹਾਂ ਨੇ ਬਲਦ ਅਤੇ ਦੂਸਰੇ ਪਸ਼ੂ ਝਟਕਾ ਕੇ ਖਾ ਲਏ ਸਨ । ਉਨ੍ਹਾਂ ਪਾਸ ਅੱਗ ਬਾਲਣ ਲਈ ਲੱਕੜ ਵੀ ਨਹੀਂ ਸੀ । ਇਸ ਲਈ ਉਹ ਕੱਚਾ ਮਾਸ ਹੀ ਖਾ ਜਾਂਦੇ ਸਨ । ਬਹੁਤ ਸਾਰੇ ਪੇਚਸ਼ ਅਤੇ ਕਮਜ਼ੋਰੀ ਨਾਲ ਮਰ ਗਏ । ਜਦੋਂ ਘਾਹ ਵੀ ਮੁੱਕ ਗਿਆ ਤਾਂ ਉਨ੍ਹਾਂ ਨੇ ਦਰੱਖਤਾਂ ਦੇ ਪੱਤੇ ਇਕੱਠੇ ਕਰ ਲਏ । ਜਦ ਇਹ ਵੀ ਖਾਧੇ ਗਏ ਤਾਂ ਉਨ੍ਹਾਂ ਨੇ ਦਰੱਖਤਾਂ ਦੀ ਛਿੱਲ ਅਤੇ ਛੋਟੀਆਂ ਛੋਟੀਆਂ ਟਾਹਣੀਆਂ ਪੀਹ ਕੇ ਆਟੇ ਦੀ ਥਾਂ ਖਾ ਲਈਆਂ ਅਤੇ ਆਪਣੇ ਸਰੀਰ ਨੂੰ ਅਤੇ ਜਾਨ ਨੂੰ ਬਚਾਈ ਰੱਖਣ ਦਾ ਯਤਨ ਕੀਤਾ । ਅੰਤ ਉਨ੍ਹਾਂ ਨੇ ਮਰੇ ਹੋਏ ਡੰਗਰਾਂ ਦੀਆਂ ਹੱਡੀਆਂ ਪੀਹ ਕੇ ਢਿੱਡ ਨੂੰ ਝੁਲਕਾ ਦਿੱਤਾ ।''[12] ਅਜਿਹੀ ਬੁਰੀ ਹਾਲਤ ਵਿਚ ਬੰਦਾ ਸਿੰਘ ਅਤੇ ਉਸ ਦੇ ਸਾਥੀ ਅੜੇ ਬੈਠੇ ਸਨ ਕਿ ਜੇਕਰ ਬਾਹਰੋਂ ਸਿੱਖ ਸੰਗਤਾਂ ਦਾ ਜ਼ੋਰ ਪੈ ਗਿਆ ਫਿਰ ਤਾਂ ਉਹ ਦੁਸ਼ਮਣ ਦੇ ਘੇਰੇ ਵਿਚੋਂ ਬਚ ਨਿਕਲਣਗੇ ਨਹੀਂ ਤਾਂ ਇਸੇ ਤਰ੍ਹਾਂ ਹੀ ਆਪਣੇ ਸੁਆਸ ਪੂਰੇ ਕਰ ਲੈਣਗੇ ।

ਉਸ ਸਮੇਂ ਦੇ ਅੱਖੀ ਦੇਖਣ ਵਾਲੇ ਹਾਲਾਤ ਨੂੰ ਵਰਨਣ ਕਰਨ ਵਾਲਾ ਮੁਸਲਿਮ ਲੇਖਕ ਮੁਹੰਮਦ ਹਾਦੀ ਕਾਮਵਾਰ ਖਾਨ ਲਿਖਦਾ ਹੈ ਕਿ ''ਜਹੰਨਮੀ ਸਿੱਖ ਆਗੂ ਅਤੇ ਉਸ ਦੇ ਆਦਮੀਆਂ ਨੇ ਉਸ ਸਾਰੀ ਫ਼ੌਜੀ ਤਾਕਤ ਦਾ ਟਾਕਰਾ ਕੀਤਾ ਜਿਹੜੀ ਕਿ ਮਹਾਨ ਮੁਗ਼ਲ ਹਕੂਮਤ ਅੱਠ ਮਹੀਨੇ ਤਕ ਉਨ੍ਹਾਂ ਦੇ ਵਿਰੁੱਧ ਇਕੱਠੀ ਕਰ ਸਕੀ ।''

ਆਖ਼ਰ ਭੁੱਖ ਦੇ ਦੁੱਖ ਸਾਹਮਣੇ ਕੋਈ ਕਿੰਨਾ ਕੁ ਚਿਰ ਲੰਘਾਅ ਸਕਦਾ ਹੈ, ਦੁਸ਼ਮਣ ਪਲ-ਪਲ ਵੀ ਨਹੀਂ ਗੁਆ ਰਿਹਾ ਸੀ । ਉਹ ਹਰ ਕਦਮ ਅੱਗੇ ਵਧਦਾ ਆ ਰਿਹਾ ਸੀ । ਮਰ ਰਿਹਾਂ ਨੂੰ ਚੈਨ ਨਾਲ ਮਰਨ ਵੀ ਨਹੀਂ ਦੇ ਰਿਹਾ ਸੀ । ਅਹਾਤੇ ਦੇ ਬਾਹਰ

9. *ਪ੍ਰਾਚੀਨ ਪੰਥ ਪ੍ਰਕਾਸ਼*, ਅੰਮ੍ਰਿਤਸਰ, 1962, ਪੰਨਾ 135.
10. *ਪੂਰਵ ਅੰਕਤ*, ਪੰਨਾ
11. *ਪੂਰਵ ਅੰਕਤ*, ਪੰਨਾ 58.
12. Irwine, *Later Mughals,* Vol I, Calcutta, 1922.

ਬਣਾਏ ਗਏ ਉੱਚੇ ਥੜ੍ਹਿਆਂ ਤੋਂ ਅੰਦਰ ਗੋਲੀਆਂ ਵਰਸਾਈਆਂ ਜਾ ਰਹੀਆਂ ਸਨ। ਜਿਹੜੇ ਸਿੰਘ ਥੋੜ੍ਹਾ ਬਹੁਤਾ ਸਾਹ ਲੈਂਦੇ ਸਨ ਉਨ੍ਹਾਂ ਨੂੰ ਬਾਹਰੋਂ ਗੋਲੀਆਂ ਚਲਾ ਕੇ ਮਾਰ ਦਿੱਤਾ ਜਾਂਦਾ ਸੀ। ਗੜ੍ਹੀ ਦੇ ਅੰਦਰ ਮਰੇ ਹੋਏ ਪਸ਼ੂਆਂ ਦੇ ਕਰੰਗਾਂ ਦੀ, ਮਰੇ ਹੋਏ ਮਨੁੱਖੀ ਸਰੀਰਾਂ ਦੀ ਅਤੇ ਡੰਗਰਾਂ ਦੇ ਮਲ-ਮੂਤਰ ਦੀ ਬਦਬੋ ਫੈਲ ਰਹੀ ਸੀ। ਚੰਗਾ-ਭਲਾ ਬੰਦਾ ਵੀ ਅਜਿਹੀ ਬਦਬੋ ਵਿਚ ਨਹੀਂ ਰਹਿ ਸਕਦਾ ਸੀ। ਦੁਸ਼ਮਣ ਕੰਧਾਂ ਉਪਰ ਚੜ੍ਹ ਆਇਆ। ਕੰਧਾਂ ਢਾਹ ਦਿੱਤੀਆਂ ਗਈਆਂ। ਦਰਵਾਜ਼ੇ ਤੋੜ ਦਿੱਤੇ ਗਏ। ਟਿੱਡੀ ਦਲ ਵਾਂਗ ਨਿਢਾਲ ਪਏ ਸਿੰਘਾਂ ਉਤੇ ਚਾਲੀ-ਚਾਲੀ ਅਤੇ ਪੰਜਾਹ-ਪੰਜਾਹ ਬੰਦੇ ਆ ਪਏ। ਸੱਤ ਦਸੰਬਰ, 1715 ਈ. ਨੂੰ ਬੰਦਾ ਸਿੰਘ ਅਤੇ ਉਸ ਦੇ ਸਾਥੀਆਂ ਨੂੰ ਪਕੜ ਲਿਆ ਗਿਆ। ਇਸ ਗੱਲ ਦਾ ਤਾਂ ਅੰਦਾਜ਼ਾ ਹੀ ਲਗਾਇਆ ਜਾ ਸਕਦਾ ਹੈ ਕਿ ਫੜੇ ਗਏ ਸਿੱਖ ਨੇਤਾ ਅਤੇ ਸਿੱਖ ਸਿਪਾਹੀਆਂ ਦੀ ਕਿੰਨੀ ਬੇਪੱਤੀ ਅਤੇ ਕਿੰਨੀ ਮਾਰਕੁੱਟ ਕੀਤੀ ਗਈ ਹੋਵੇਗੀ। ਰਾਜਨੀਤਕ ਤਾਕਤ ਅਤੇ ਸੁਤੰਤਰਤਾ ਦਾ ਜਿਹੜਾ ਸੂਰਜ, ਸਿੱਖਾਂ ਲਈ, ਬੰਦਾ ਸਿੰਘ ਬਹਾਦੁਰ ਦੇ ਆਉਣ ਨਾਲ ਚੜ੍ਹਿਆ ਸੀ ਉਹੀ ਸੂਰਜ ਇਸ ਸੱਤ ਦਸੰਬਰ, 1715 ਈ. ਨੂੰ ਬੰਦਾ ਸਿੰਘ ਦੀ ਗਰਿਫ਼ਤਾਰੀ ਨਾਲ ਛੁੱਪ ਗਿਆ ਸੀ। ਸਿੱਖਾਂ ਲਈ ਇਕ ਬਹੁਤ ਕਾਲੇ ਅਤੇ ਭਿਆਨਕ ਯੁੱਗ ਦੀ ਸ਼ੁਰੂਆਤ ਹੋਣ ਚੱਲੀ ਸੀ।

## 16. ਬੰਦਾ ਸਿੰਘ ਬਹਾਦੁਰ ਦੀ ਸ਼ਹਾਦਤ

7 ਦਸੰਬਰ, 1715 ਈ. ਨੂੰ ਬੰਦਾ ਸਿੰਘ ਬਹਾਦੁਰ ਅਤੇ ਉਸ ਦੇ ਜੰਗੀ ਸਾਥੀ ਸਿੰਘ ਗੁਰਦਾਸ ਨੰਗਲ ਦੇ ਘੇਰੇ ਦੌਰਾਨ ਪਕੜੇ ਗਏ ਸਨ । 12 ਦਸੰਬਰ ਨੂੰ ਖੁਸ਼ੀਆਂ ਵਿਚ ਫੁੱਲੇ ਹੋਏ ਨਵਾਬ ਅਬਦੁੱਸ ਸਮੱਦ ਖਾਨ ਨੇ ਬਾਦਸ਼ਾਹ ਪਾਸ ਇਹ ਸਾਰੀ ਖ਼ਬਰ ਦੇ ਕੇ ਇਕ ਵਿਸ਼ੇਸ਼ ਹਰਕਾਰਾ ਭੇਜਿਆ ਸੀ । ਮੌਕਾ ਮੇਲ ਵਜੋਂ ਬਾਦਸ਼ਾਹ ਪਹਿਲੋਂ ਹੀ ਆਪਣੇ ਵਿਰੋਧੀ ਜਹਾਂਦਾਰ ਸ਼ਾਹ ਦੀ ਮੌਤ ਨੂੰ ਜਸ਼ਨਾਂ ਦੇ ਤੌਰ ਤੇ ਮਨਾ ਰਿਹਾ ਸੀ । ਇਨ੍ਹਾਂ ਜਸ਼ਨਾਂ ਵਿਚ ਉਸ ਲਈ ਇਹ ਇਕ ਹੋਰ ਖੁਸ਼ੀਆਂ ਦਾ ਜਸ਼ਨ ਪਰਾਪਤ ਹੋ ਗਿਆ ਸੀ । ਜਿਹੜਾ ਬਾਦਸ਼ਾਹ ਤਖ਼ਤ ਉਤੇ ਆਪਣੇ ਪਰਿਵਾਰਕ ਮੈਂਬਰਾਂ ਦਾ ਖੂਨ ਡੋਲ੍ਹ ਕੇ ਹੀ ਬੈਠਾ ਸੀ ਉਸੇ ਬਾਦਸ਼ਾਹ ਨੂੰ ਕੁਦਰਤ ਨੇ ਇੰਨੀਆਂ ਖੁਸ਼ੀਆਂ ਦਿੱਤੀਆਂ ਕਿ ਜਿਨ੍ਹਾਂ ਦਾ ਉਹ ਖੁਦ ਵੀ ਆਸਵੰਦ ਨਹੀਂ ਸੀ । ਦੂਜੇ ਪਾਸੇ ਦਸਾਂ-ਨੌਹਾਂ ਦੀ ਕਿਰਤ ਕਰਨ ਵਾਲੇ ਸਿੰਘਾਂ ਦਾ ਪਹਿਲਾਂ ਭੁੱਖ ਦੇ ਹੱਥੋਂ ਬੁਰਾ ਹਾਲ ਅਤੇ ਫਿਰ ਫੌਜਾਂ ਵਲੋਂ ਕਤਲੇਆਮ ਹੋਇਆ ਸੀ । ਇਸ ਤਰ੍ਹਾਂ ਸਿੰਘ ਜ਼ਿੰਦਗੀ ਦਾ ਸਭ ਤੋਂ ਵੱਧ ਜ਼ਲਾਲਤ ਭਰਿਆ ਸਮਾਂ ਦੇਖ ਰਹੇ ਸਨ । ਇਸ ਨੂੰ ਕੀ ਕਿਹਾ ਜਾਵੇ? ਗਰੀਬਾਂ ਲਈ ਲੜਨ ਵਾਲੇ ਸੂਰਮੇ ਦੀ ਜ਼ਲਾਲਤ, ਅਤੇ ਜ਼ੁਲਮ ਦੀਆਂ ਨੀਹਾਂ ਉਪਰ ਉਸਰੇ ਮਾਲਕਾਂ ਨੂੰ ਖੁਸ਼ੀਆਂ? ਕੁਦਰਤ ਦਾ ਇਹ ਕਿਸ ਤਰ੍ਹਾਂ ਦਾ ਇਨਸਾਫ਼ ਸੀ? ਕੀ ਇਹ ਸਭ ਕੁਝ ਕੁਦਰਤ ਹੀ ਕਰ ਰਹੀ ਸੀ ਜਾਂ ਜਿਸ ਦੀ ਲਾਠੀ ਉਸੇ ਦੀ ਮੱਝ ਵਾਲੀ ਗੱਲ ਸੀ? ਜੇ ਕੁਦਰਤ ਹੀ ਕਰ ਰਹੀ ਸੀ ਤਾਂ ਇਸ ਵਿਚ ਕੁਦਰਤ ਦੇ ਕਿਹੜੇ ਇਨਸਾਫ਼ ਵਾਲੀ ਗੱਲ ਸੀ? ਜੇ ਤਾਕਤ ਦੇ ਸਿਰ ਤੇ ਹੀ ਸਭ ਕੁਝ ਹੋਣਾ ਸੀ ਤਾਂ ਰੱਬ ਦੀ ਹੋਂਦ ਦੀ ਕੀ ਵੁੱਕਤ ਸੀ?

ਬੰਦਾ ਸਿੰਘ ਬਹਾਦੁਰ ਨੂੰ ਲੱਤਾਂ-ਬਾਹਾਂ ਅਤੇ ਗਰਦਨ ਤੋਂ ਸੰਗਲਾਂ ਨਾਲ ਨੂੜ ਕੇ ਅਤੇ ਲੋਹੇ ਦੇ ਪਿੰਜਰੇ ਵਿਚ ਬਿਠਾਇਆ ਗਿਆ ਸੀ । ਲੋਹੇ ਦੇ ਪਿੰਜਰੇ ਦੇ ਬਿਲਕੁਲ ਨਾਲ ਲੱਗਵਾਂ ਹੀ ਇਕ ਬਹੁਤ ਤਾਕਤਵਰ ਮੁਗ਼ਲ ਸਿਪਾਹੀ ਨੰਗਾ ਨੇਜ਼ਾ ਲਈ ਖੜ੍ਹਾਇਆ ਗਿਆ ਸੀ ਤਾਂ ਕਿ ਜੇਕਰ ਬੰਦਾ ਜ਼ਰਾ ਵੀ ਕਿਸੇ ਕਰਾਮਾਤ ਸਦਕਾ ਹਿੱਲਣ-ਜੁੱਲਣ ਦੀ ਕੋਸ਼ਿਸ਼ ਕਰੇ ਤਾਂ ਇਹ ਆਪਣਾ ਨੇਜ਼ਾ ਉਸ ਦੇ ਢਿੱਡ ਵਿਚ ਖੋਭ ਦੇਵੇ । ਮਹੀਨਿਆਂ ਤੋਂ ਭੁੱਖੇ-ਭਾਣੇ ਨੇਤਾ ਨੂੰ ਕੈਦ ਵਿਚ ਵੀ ਕੁਝ ਖਾਣ ਨੂੰ ਨਹੀਂ ਦਿੱਤਾ ਗਿਆ ਸੀ ਤਾਂ ਕਿ ਉਹ ਕੁਝ ਤਕੜਾ ਹੋ ਕੇ ਉਠਣ ਦੇ ਯੋਗ ਨਾ ਹੋ ਜਾਵੇ । ਕਰਾਮਾਤੀ ਕਾਰਨਾਮਿਆਂ ਦਾ ਡਰ ਸਿਰਫ ਮੁਗ਼ਲ ਅਧਿਕਾਰੀਆਂ ਦੇ ਡਰ ਵਿਚੋਂ ਉਪਜਿਆ ਹੋਇਆ ਵਹਿਮ ਸੀ । ਇਸੇ ਇਕ ਵਹਿਮ ਨੇ ਬੰਦਾ ਸਿੰਘ ਦਾ ਕੈਦੀ ਜੀਵਨ ਵੀ ਜ਼ਲਾਲਤ ਭਰਿਆ ਬਣਾ ਦਿੱਤਾ ਸੀ । ਨਾ ਉਸ ਨੂੰ ਹਿੱਲਣ-ਜੁੱਲਣ ਦਿੱਤਾ ਜਾਂਦਾ ਸੀ ਤੇ ਨਾ ਹੀ ਕੁਝ ਖਾਣ-ਪੀਣ ਨੂੰ । ਸਿਰਫ ਉਸ ਦੇ ਸਾਹ ਨੂੰ ਚਲਦਾ ਰੱਖਣ ਲਈ ਲੂਣ ਮਿਲਿਆ ਪਾਣੀ ਦਿੱਤਾ ਜਾਂਦਾ ਸੀ । ਬਾਕੀ ਸਿੰਘਾਂ ਦਾ ਵੀ ਇਹੀ ਹਾਲ ਸੀ । ਸਭ ਨੂੰ ਸੰਗਲਾਂ ਦੇ ਨਾਲ ਨੂੜ ਕੇ ਗੱਡਿਆਂ ਵਿਚ ਲੱਦਿਆ ਗਿਆ ਸੀ । ਬੰਦਾ ਸਿੰਘ ਦਾ ਪਿੰਜਰਾ ਹਾਥੀ ਨਾਲ ਬੰਨ੍ਹਿਆ ਹੋਇਆ ਸੀ ਤਾਂ ਕਿ ਬੰਦਾ ਸਿੰਘ ਪਿੰਜਰਾ ਵੀ ਉਡਾ ਕੇ ਨਾ ਲੈ ਜਾਵੇ । ਲੋਹੜੇ ਦੀ ਸਰਦੀ ਦੇ ਦਿਨ ਸਨ । ਸਿੰਘਾਂ ਉਪਰ ਮੋਟੇ ਕੱਪੜੇ ਦੇਣ ਦੀ ਥਾਂ ਭੇਡਾਂ ਦੀਆਂ ਖੱਲਾਂ ਲੁਹਾ ਕੇ ਦਿੱਤੀਆਂ ਗਈਆਂ ਸਨ । ਸਿਰਾਂ ਨੂੰ ਢੱਕਣ ਲਈ ਲੱਕੜ ਦੀਆਂ ਟੋਪੀਆਂ ਸਨ । ਇਕ ਇਕ ਗੱਡੇ ਵਿਚ ਕਈ ਕਈ ਸਿੰਘ ਬਿਠਾਏ ਹੋਏ ਸਨ ਜਿਹੜੇ ਇਕ-ਦੂਜੇ ਨਾਲ ਬੰਨ੍ਹੇ ਹੋਏ ਸਨ । ਬੰਦਾ ਸਿੰਘ ਦੇ ਗੋਟਾ ਅਤੇ ਜ਼ਰੀ ਲੱਗੀ ਹੋਈ ਲਾਲ ਰੰਗ ਦੀ ਪੁਸ਼ਾਕ ਪਾਈ ਗਈ ਸੀ ਤਾਂ ਕਿ ਉਸ ਨੂੰ ਮਾਰੇ ਜਾਣ ਵਾਲੇ ਬੰਦਿਆਂ ਦੀ ਬਰਾਤ ਦਾ ਲਾੜਾ ਦਰਸਾਇਆ ਜਾ ਸਕੇ । ਇਹ ਸਭ ਕੁਝ ਸਿੰਘਾਂ ਦਾ ਮਖੌਲ ਉਡਵਾਉਣ ਲਈ ਅਤੇ ਉਨ੍ਹਾਂ ਨੂੰ ਲੋਕਾਂ ਦੀਆਂ ਨਿਗਾਹਾਂ ਵਿਚ ਜ਼ਲੀਲ ਕਰਨ ਲਈ ਕੀਤਾ ਗਿਆ ਸੀ । ਇਨ੍ਹਾਂ ਗੱਲਾਂ ਵੱਲ ਦੇਖ ਕੇ ਇਹ ਗੱਲ ਠੀਕ ਜਾਪਦੀ ਹੈ ਕਿ ਬੰਦਾ ਸਿੰਘ ਕਿਉਂ ਫੌਜ ਦੇ ਹੱਥ ਆਉਣ ਤੋਂ ਅੰਤਲੇ ਦਮ ਤਕ ਅੜਿਆ ਰਿਹਾ ਸੀ? ਉਸ ਨੂੰ ਪਤਾ ਸੀ ਮੌਤ ਭੁੱਖਿਆਂ ਮਰ ਕੇ ਵੀ ਆਉਣੀ ਹੈ ਅਤੇ ਮੌਤ ਫੌਜ ਦੇ ਹੱਥ ਆ ਕੇ ਵੀ ਆਉਣੀ ਹੈ । ਫਿਰ ਆਪਣੀ ਮਰਜ਼ੀ ਅਨੁਸਾਰ ਬਿਨਾਂ ਕਿਸੇ ਤਰ੍ਹਾਂ ਜ਼ਲੀਲ ਹੋਣ ਤੋਂ, ਭੁੱਖਿਆਂ ਮਰ ਕੇ ਹੀ ਕਿਉਂ ਨਾ ਮਰਿਆ ਜਾਵੇ । ਬੰਦਾ ਸਿੰਘ ਦੀ ਪਤਨੀ ਅਤੇ ਉਸ ਦਾ ਸਾਢੇ ਕੁ ਤਿੰਨ ਸਾਲਾਂ ਦਾ ਭੁੱਖਾ ਮਰਦਾ ਬੱਚਾ ਉਸ ਦੇ ਨਾਲ ਹੀ ਬੰਨ੍ਹੇ ਹੋਏ ਸਨ । ਕਿਸ ਤਰ੍ਹਾਂ ਬੰਦਾ ਸਿੰਘ ਨੇ ਆਪਣੇ ਬਹੁਤ ਹੀ ਛੋਟੇ ਬੱਚੇ ਨੂੰ ਆਪਣੀਆਂ ਅੱਖਾਂ ਦੇ ਸਾਹਮਣੇ ਭੁੱਖ ਨਾਲ ਵਿਲ੍ਹਕਦੇ ਹੋਏ ਨੂੰ ਦੇਖਿਆ ਹੋਵੇਗਾ । ਉਹ ਰਾਜਮਹਿਲਾਂ ਦੀ ਪਲੀ ਹੋਈ ਰਾਜਕੁਮਾਰੀ, ਬੰਦਾ ਸਿੰਘ ਦੀ ਪਤਨੀ, ਕਿਸ ਤਰ੍ਹਾਂ ਮਰੀਆਂ ਲੋਥਾਂ ਦੀ ਬਦਬੋ ਵਿਚ ਇਤਨੇ ਮਹੀਨੇ ਕੱਟੀ ਹੋਵੇਗੀ? ਇਹ ਸਭ ਅੰਦਾਜ਼ਾ ਲਗਾ ਕੇ ਹੀ ਮਹਿਸੂਸ ਕੀਤਾ ਜਾ ਸਕਦਾ ਹੈ ।

ਇਸ ਤਰ੍ਹਾਂ ਕੈਦੀ ਸਿੰਘਾਂ ਨਾਲ ਸੱਤ ਸੌ ਗੱਡਾ ਲੱਦ ਕੇ ਇਕ ਜਲੂਸ ਦੀ ਸ਼ਕਲ ਵਿਚ ਗੁਰਦਾਸ-ਨੰਗਲ ਤੋਂ ਲਾਹੌਰ ਲਿਆਂਦਾ ਗਿਆ । ਸਭ ਤੋਂ ਮੂਹਰੇ ਬੰਦਾ ਸਿੰਘ ਵਾਲਾ ਹਾਥੀ ਸੀ । ਸਾਰੇ ਰਸਤੇ ਉਪਰ; ਦੋਵੀਂ ਪਾਸੀਂ ਫੌਜਾਂ ਖੜ੍ਹੀਆਂ ਸਨ ਅਤੇ ਪਿੰਡਾਂ ਵਿਚੋਂ ਲੋਕ ਪਹੁੰਚੇ ਹੋਏ ਸਨ ਪਰ ਮਹਾਨ ਗੁਰੂ ਦੇ ਇਹ ਮਹਾਨ ਸੂਰਮੇ ਸਭ ਕੁਝ ਨੂੰ ਸਹਿੰਦੇ ਹੋਏ ਗੁਰਬਾਣੀ ਦਾ ਪਾਠ ਕਰਦੇ ਹੋਏ ਜਾ ਰਹੇ ਸਨ । ਸਭ ਨੂੰ ਪਤਾ ਸੀ ਕਿ ਉਨ੍ਹਾਂ ਨੂੰ ਦੇਰ ਜਾਂ ਛੇਤੀ ਮਾਰ ਦੇਣਾ ਹੈ । ਹੁਣ ਉਹ ਸਿਰਫ ਆਪਣੀ ਮੌਤ ਦੀ ਉਡੀਕ ਕਰ ਰਹੇ ਸਨ । ਲਾਹੌਰ ਦੇ ਬਾਹਰਵਾਰ ਰਾਵੀ ਦਰਿਆ ਦੇ ਕੰਢੇ ਉਤੇ ਫੌਜ ਦੇ ਭਾਰੀ ਘੇਰੇ ਅੰਦਰ ਕੈਦ ਕੀਤੇ ਹੋਏ ਸਿੰਘਾਂ ਨੂੰ ਉਸੇ ਤਰ੍ਹਾਂ ਰੱਖਿਆ ਗਿਆ ਸੀ ।

ਅਬਦੁੱਸ ਸਮੱਦ ਖਾਨ ਚਾਹੁੰਦਾ ਸੀ ਕਿ ਉਹ ਖੁਦ ਇਨ੍ਹਾਂ ਸਿੰਘਾਂ ਨੂੰ ਦਿੱਲੀ ਲੈ ਕੇ ਜਾਵੇ। ਇਸ ਲਈ ਉਸ ਨੇ ਬਾਦਸ਼ਾਹ ਤੋਂ ਅਗਾਊਂ ਮੰਨਜ਼ੂਰੀ ਮੰਗੀ। ਪਰ ਬਾਦਸ਼ਾਹ ਦਾ ਖਾਸ ਚਹੇਤਾ ਮੁਹੰਮਦ ਅਮੀਨ ਖਾਨ ਚੀਨ ਬਹਾਦੁਰ ਇਹ ਨਹੀਂ ਚਾਹੁੰਦਾ ਸੀ ਕਿ ਅਬਦੁੱਸ ਸਮੱਦ ਖਾਨ ਰਾਜਧਾਨੀ ਦਾ ਹੀਰੋ ਬਣ ਜਾਵੇ ਇਸ ਲਈ ਉਸ ਨੇ ਬਾਦਸ਼ਾਹ ਦੇ ਇਹ ਕਹਿ ਕੇ ਕੰਨ ਭਰੇ ਕਿ ਪੰਜਾਬ ਵਿਚੋਂ ਅਬਦੁੱਸ ਸਮੱਦ ਖਾਨ ਦੇ ਆਉਣ ਨਾਲ ਉਥੇ ਸਿੰਘ ਫਿਰ ਉਠ ਖੜ੍ਹਨਗੇ ਇਸ ਕਰਕੇ ਉਸ ਨੂੰ ਖੁਦ ਦਿੱਲੀ ਨਹੀਂ ਆਉਣਾ ਚਾਹੀਦਾ। ਇਸ ਲਈ ਬਾਦਸ਼ਾਹ ਨੇ ਹੁਕਮ ਭੇਜ ਦਿੱਤਾ ਕਿ ਸੂਬੇਦਾਰ ਆਪ ਨਾ ਆਵੇ ਸਗੋਂ ਆਪਣੇ ਪੁੱਤਰ ਜ਼ਕਰੀਆ ਖਾਨ ਦੀ ਅਗਵਾਈ ਵਿਚ ਕੈਦੀਆਂ ਨੂੰ ਭੇਜੇ। ਫਲਸਰੂਪ ਜ਼ਕਰੀਆ ਖਾਨ ਬਹੁਤ ਵੱਡੀ ਸੈਨਾ ਨਾਲ ਸਿੰਘ ਕੈਦੀਆਂ ਨੂੰ ਲੈ ਕੇ ਫਰਵਰੀ, 1716 ਈ. ਦੇ ਪਹਿਲੇ ਹਫਤੇ ਰਵਾਨਾ ਹੋਇਆ।

ਕੈਦੀ ਸਿੰਘਾਂ ਨੂੰ ਦਿੱਲੀ ਵੱਲ ਰਵਾਨਾ ਕਰਨ ਸਮੇਂ ਵੀ ਉਸੇ ਤਰ੍ਹਾਂ ਗੱਡਿਆਂ ਵਿਚ ਨੂੜ ਕੇ ਗਧਿਆਂ, ਖੱਚਰਾਂ ਅਤੇ ਊਠਾਂ ਉਪਰ ਬੰਨ੍ਹ ਕੇ ਬਿਠਾਇਆ ਹੋਇਆ ਸੀ। ਉਸੇ ਤਰ੍ਹਾਂ ਸਰੀਰਾਂ ਉਪਰ ਭੇਡਾਂ ਦੀਆਂ ਖੱਲਾਂ, ਸਿਰਾਂ ਉਪਰ ਲੱਕੜ ਦੀਆਂ ਟੋਪੀਆਂ ਅਤੇ ਇਕ ਇਕ ਹੱਥ ਗਰਦਨ ਨਾਲ ਹੀ ਮੋੜ ਕੇ ਬੰਨ੍ਹੇ ਹੋਏ ਸਨ। ਬੰਦਾ ਸਿੰਘ ਬਹਾਦੁਰ, ਉਸ ਦੀ ਧਰਮਪਤਨੀ ਅਤੇ ਬੱਚਾ ਹਾਥੀ ਉਪਰ ਸਨ। ਬੰਦਾ ਸਿੰਘ ਲੋਹੇ ਦੇ ਪਿੰਜਰੇ ਵਿਚ ਅਤੇ ਪਰਿਵਾਰ ਹੌਦਿਆਂ ਵਿਚ ਹੱਥ-ਪੈਰ ਬੰਨ੍ਹ ਕੇ ਬਿਠਾਇਆ ਹੋਇਆ ਸੀ। ਖਾਣ-ਪੀਣ ਨੂੰ ਸਿਰਫ ਉਸ ਵੇਲੇ ਹੀ ਦਿੱਤਾ ਜਾਂਦਾ ਸੀ ਜਦੋਂ ਉਹ ਭੁੱਖ ਤੋਂ ਤੰਗ ਹੋਏ ਬੇਹੋਸ਼ ਹੋ ਜਾਂਦੇ ਸਨ ਅਤੇ ਉਹ ਵੀ ਉਤਨਾ ਕੁ ਦਿੱਤਾ ਜਾਂਦਾ ਸੀ ਜਿਸ ਨਾਲ ਸੁਆਸ ਚਲਦੇ ਰਹਿ ਸਕਣ। ਬੰਦੇ ਸਮੇਤ ਸਾਰੇ ਸਿੰਘ ਭੁੱਖ ਦੀ ਕਮਜ਼ੋਰੀ ਨਾਲ ਨਿਢਾਲ ਹੋਏ ਪਏ ਸਨ। ਬੰਦਾ ਸਿੰਘ ਨੂੰ ਲਾਲ-ਭੜਕੀਲੇ ਕੱਪੜਿਆਂ ਵਿਚ ਪੂਰਾ ਸ਼ਿੰਗਾਰ ਕੇ ਬਿਠਾਇਆ ਹੋਇਆ ਸੀ ਤਾਂ ਕਿ ਲੋਕਾਂ ਵਿਚ ਉਸ ਦਾ ਸਭ ਤੋਂ ਵੱਧ ਮਖੌਲ ਉਡਾਇਆ ਜਾ ਸਕੇ। ਕਨਿੰਘਮ ਇਸ ਬਾਰੇ ਲਿਖਦਾ ਹੈ ਕਿ 'ਬੰਦਾ ਸਿੰਘ ਅਤੇ ਦੂਸਰਿਆਂ ਨੂੰ ਬੜੀ ਦੁਰਗਤ ਨਾਲ, ਜੋ ਜਾਹਲ ਅਤੇ ਅਧ-ਜੰਗਲੀ ਜੇਤੂ ਹੀ ਕਰ ਸਕਦੇ ਹਨ, ਦਿੱਲੀ ਨੂੰ ਤੋਰਿਆ ਗਿਆ। ਬੰਦਾ ਸਿੰਘ ਦੀ ਤਰ੍ਹਾਂ ਸਾਰਿਆਂ ਨੂੰ ਹੱਥਾਂ, ਪੈਰਾਂ, ਲੱਕ ਅਤੇ ਗਰਦਨਾਂ ਤੋਂ ਸੰਗਲਾਂ ਨਾਲ ਬੰਨ੍ਹਿਆ ਹੋਇਆ ਸੀ ਅਤੇ ਦੋ ਦੋ ਜਾਂ ਤਿੰਨ ਤਿੰਨ ਦੀ ਗਿਣਤੀ ਵਿਚ ਗੱਡਿਆਂ ਵਿਚ ਲੱਦਿਆ ਹੋਇਆ ਸੀ। ਸਰਹਿੰਦ ਵਿਚ ਉਨ੍ਹਾਂ ਨੂੰ ਬਜ਼ਾਰਾਂ ਵਿਚੋਂ ਦੀ ਲੰਘਾਇਆ ਗਿਆ ਜਿਥੇ ਕਿ ਲੋਕ ਉਨ੍ਹਾਂ ਨੂੰ ਮਖੌਲ ਕਰਦੇ ਅਤੇ ਗਾਲ੍ਹਾਂ ਕੱਢਦੇ ਸਨ। ਸਿੰਘਾਂ ਨੇ ਇਹ ਸਭ ਕੁਝ ਗੁਰਬਾਣੀ ਦੇ ਸ਼ਬਦ ਪੜ੍ਹਦੇ ਹੋਏ ਬੜੇ ਧੀਰਜ ਨਾਲ ਸਹਿਣ ਕੀਤਾ।'[1]

27 ਫਰਵਰੀ, 1715 ਈ. ਨੂੰ ਇਹ ਸਾਰਾ ਜਲੂਸ ਫੌਜ ਦੇ ਸਖ਼ਤ ਪਹਿਰੇ ਹੇਠ ਦਿੱਲੀ ਦੀ ਜੂਹ ਵਿਚ ਜਾ ਦਾਖ਼ਲ ਹੋਇਆ। ਬਾਦਸ਼ਾਹ ਨੂੰ ਖ਼ਬਰ ਭੇਜੀ ਗਈ। ਬਾਦਸ਼ਾਹ ਨੇ ਇਕ ਤਕੜੀ ਸੈਨਿਕ ਟੁਕੜੀ ਇਹਤਮਾਦ-ਉਲ-ਦੌਲਾ ਮੁਹੰਮਦ ਅਮੀਨ ਖਾਨ ਦੀ ਅਗਵਾਈ ਹੇਠ ਇਨ੍ਹਾਂ ਕੈਦੀ ਸਿੰਘਾਂ ਨੂੰ ਤਕੜੇ ਪਹਿਰੇ ਹੇਠ ਲਿਆਉਣ ਲਈ ਭੇਜੀ। ਫੌਜ ਦਾ ਸਖ਼ਤ ਪਹਿਰਾ ਤਾਂ ਧੁਰੋਂ ਹੀ ਸੀ ਕਿਉਂਕਿ ਹਕੂਮਤ ਨੂੰ ਡਰ ਸੀ ਕਿ ਕਿਤੇ ਕੋਈ ਛੁਪਿਆ ਹੋਇਆ ਸਿੰਘ ਜੱਥਾ ਅਚਾਨਕ ਹਮਲਾ ਕਰਕੇ ਇਨ੍ਹਾਂ ਕੈਦੀ ਸਿੰਘਾਂ ਨੂੰ ਨਾ ਛੁਡਵਾ ਲਵੇ। ਦਿੱਲੀ ਦੇ ਬਜ਼ਾਰਾਂ ਵਿਚੋਂ ਦੀ ਲਿਆਉਣ ਸਮੇਂ ਹੋਰ ਫੌਜ ਇਸ ਕਰਕੇ ਲਾਈ ਗਈ ਸੀ ਕਿ ਕਿਤੇ ਸ਼ਹਿਰ ਦੇ ਮੁਸਲਮਾਨ, ਸਿੰਘਾਂ ਨੂੰ ਰਸਤੇ ਵਿਚ ਹੀ ਨਾ ਮਾਰ ਦੇਣ। ਗਲੀਆਂ ਦੇ ਦੋਵੇਂ ਪਾਸੇ, ਘਰਾਂ ਦੀਆਂ ਛੱਤਾਂ ਉਪਰ ਅਤੇ ਹਰ ਚੌਂਕ ਵਿਚ ਮੁਸਲਮਾਨਾਂ ਦਾ ਹਜੂਮ ਕੈਦੀ ਸਿੰਘਾਂ ਨੂੰ ਦੇਖਣ ਲਈ ਖੜ੍ਹਾ ਸੀ। ਤਮਾਸ਼ਬੀਨ ਅਤੇ ਸ਼ਰਾਰਤੀ ਕਿਸਮ ਦੇ ਲੋਕ ਇਨ੍ਹਾਂ ਕੈਦੀ ਸਿੰਘਾਂ ਨੂੰ ਮਖੌਲ ਕਰਦੇ ਸਨ ਅਤੇ ਗਾਲ੍ਹਾਂ ਕੱਢਦੇ ਸਨ। ਸਮਝਦਾਰ ਲੋਕ ਜਾਂਦੇ-ਜਾਂਦੇ ਸਿੰਘਾਂ ਨਾਲ ਕੁਝ ਬੋਲ ਸਾਂਝੇ ਵੀ ਕਰ ਲੈਂਦੇ ਸਨ। ਗੰਭੀਰ ਕਿਸਮ ਦੇ ਲੋਕ ਸਿੰਘਾਂ ਦੇ ਕੋਲ ਜਾ ਕੇ ਵੀ ਉਨ੍ਹਾਂ ਦੀ ਇਸ ਬੁਰੀ ਕਿਸਮਤ ਬਾਰੇ ਗੱਲ ਕਰਕੇ ਇਕ ਕਿਸਮ ਦੀ ਹਮਦਰਦੀ ਵੀ ਪਰਗਟ ਕਰ ਦਿੰਦੇ ਸਨ। ਅਜਿਹੇ ਬੁਰੇ ਸਮੇਂ ਲੱਖਾਂ-ਹਜ਼ਾਰਾਂ ਵਿਚੋਂ ਇਕ ਬੰਦੇ ਦੇ ਮੂੰਹੋਂ ਵੀ ਨਿਕਲਿਆ ਹਮਦਰਦੀ ਦਾ ਇਕ ਛੋਟਾ ਜਿਹਾ ਸ਼ਬਦ ਵੀ ਬੇਅੰਤ ਸਕੂਨ ਦਿੰਦਾ ਹੈ। ਮੁਹੰਮਦ ਹਾਰਸੀ, ਇਕ ਮੁਸਲਿਮ ਲਿਖਾਰੀ ਇਸ ਜਲੂਸ ਵਿਚ ਖੁਦ ਹਾਜ਼ਰ ਸੀ। ਉਸ ਦੀ ਲਿਖਤ, *ਇਬਰਤਨਾਮਾ* ਹੈ। ਉਹ ਦਿੱਲੀ ਦੀ ਲੂਣ-ਮੰਡੀ ਤੋਂ ਲੈ ਕੇ ਲਾਲ ਕਿਲ੍ਹੇ ਤੱਕ ਜਲੂਸ ਦੇ ਨਾਲ ਗਿਆ ਸੀ। ਜੋ ਕੁਝ ਉਸ ਨੇ ਦੇਖਿਆ ਉਸ ਨੇ ਇਉਂ ਵਰਨਣ ਕੀਤਾ ਹੈ : 'ਮੈਂ ਇਸ ਦਿਨ ਇਹ ਤਮਾਸ਼ਾ ਦੇਖਣ ਲਈ ਨਮਕ-ਮੰਡੀ ਤੱਕ ਗਿਆ ਸੀ ਅਤੇ ਉਥੋਂ ਕਿਲ੍ਹਾ ਮੁਬਾਰਕ ਤਕ ਜਲੂਸ ਦੇ ਨਾਲ ਨਾਲ ਸਾਂ। ਸ਼ਹਿਰ ਦਾ ਸ਼ਾਇਦ ਹੀ ਕੋਈ ਐਸਾ ਬੰਦਾ ਹੋਵੇ ਜੋ ਤਮਾਸ਼ਾ ਤੱਕਣ ਅਤੇ ਇਨ੍ਹਾਂ ਲਾਹਨਤੀਆਂ ਦਾ ਖ਼ਾਤਮਾ ਦੇਖਣ ਲਈ ਬਾਹਰ ਨਾ ਆਇਆ ਹੋਵੇ। ਬਜ਼ਾਰਾਂ ਅਤੇ ਗਲੀਆਂ ਵਿਚ ਅਜਿਹੀ ਭੀੜ ਕਦੀ ਘੱਟ ਹੀ ਦੇਖੀ ਗਈ ਸੀ। ਮੁਸਲਮਾਨ ਖੁਸ਼ੀ ਵਿਚ ਫੁੱਲੇ ਨਹੀਂ ਸਮਾ ਰਹੇ ਸਨ ਪਰ ਉਹ ਮੰਦਭਾਗੇ ਸਿੱਖ ਜੋ ਇਸ ਅੰਤਮ ਦਸ਼ਾ ਨੂੰ ਪੁੱਜੇ ਹੋਏ ਸਨ, ਬੜੇ ਪਰਸੰਨ ਸਨ ਅਤੇ ਆਪਣੀ ਕਿਸਮਤ ਉਤੇ ਰਾਜੀ ਸਨ। ਉਨ੍ਹਾਂ ਦੇ ਚਿਹਰਿਆਂ ਉਤੇ ਉਦਾਸੀ ਜਾਂ ਅਧੀਨਤਾ ਦਾ ਕੋਈ ਮਾਮੂਲੀ ਨਿਸ਼ਾਨ ਜਾਂ ਪਰਭਾਵ ਨਹੀਂ ਸੀ ਦਿਸ ਰਿਹਾ। ਸਗੋਂ ਉਹ ਬਹੁਤ ਸਾਰੇ ਊਠਾਂ ਉਤੇ ਸ਼ਬਦ ਪੜ੍ਹਨ ਵਿਚ ਮਗਨ ਸਨ ਅਤੇ ਬਜ਼ਾਰਾਂ ਜਾਂ ਗਲੀਆਂ ਵਿਚੋਂ ਉਨ੍ਹਾਂ ਨੂੰ ਜਦੋਂ ਕੋਈ ਕਹਿੰਦਾ ਕਿ ਹੁਣ ਤੁਹਾਨੂੰ ਕਤਲ ਕਰ ਦਿੱਤਾ ਜਾਵੇਗਾ, ਇਸ ਦੇ ਜਵਾਬ ਵਿਚ ਸਿੰਘ ਬੜੇ ਜੋਸ਼ ਵਿਚ ਕਹਿੰਦੇ ਸਨ : "ਕਰ ਦਿਓ ਕਤਲ। ਅਸੀਂ ਕਦੋਂ ਕਤਲ ਹੋਣ ਤੋਂ ਡਰੇ ਹਾਂ। ਜੇ ਮਰਨ ਤੋਂ ਡਰਦੇ ਹੁੰਦੇ

1. Cunningham, *A History of the Sikhs*, New Delhi, 1985, p. 79.

ਤਾਂ ਤੁਹਾਡੇ ਨਾਲ ਜੰਗ ਹੀ ਕਿਉਂ ਕਰਦੇ? ਸਾਨੂੰ ਤਾਂ ਕੇਵਲ ਭੁੱਖ ਅਤੇ ਖਾਣੇ-ਦਾਣੇ ਦੇ ਘਾਟੇ ਨੇ ਹੀ ਤੁਹਾਡੇ ਹੱਥ ਫਸਾ ਦਿੱਤਾ ਹੈ ਨਹੀਂ ਤਾਂ ਤੁਹਾਨੂੰ ਸਾਡੇ ਜੰਗੀ ਕਾਰਨਾਮਿਆਂ ਬਾਰੇ ਪਤਾ ਹੀ ਹੈ।''[2]

ਇਕ ਹੋਰ ਮੁਸਲਿਮ ਲਿਖਾਰੀ ਸੱਯਦ ਮੁਹੰਮਦ ਵੀ ਉਸੇ ਜਲੂਸ ਨੂੰ ਦੇਖ ਰਿਹਾ ਸੀ। ਜੋ ਕੁਝ ਇਸਨੇ ਸਿੰਘਾਂ ਨਾਲ ਸਾਂਝਾ ਕੀਤਾ ਉਸ ਨੂੰ ਇਸ ਨੇ ਆਪਣੀ ਲਿਖਤ, *ਤਬਸਿਰੁਤ-ਨਾਜ਼ਿਰੀਨੀ* ਵਿਚ ਇਉਂ ਲਿਖਿਆ ਹੈ: 'ਉਸ ਵੇਲੇ ਮੈਂ ਉਨ੍ਹਾਂ ਵਿਚੋਂ ਇਕ ਨੂੰ ਇਸ਼ਾਰਾ ਕਰਕੇ ਕਿਹਾ ਕਿ ਉਹ ਅਜਿਹੀ ਬੁਰੀ ਹਾਲਤ ਵਿਚ ਵੀ ਇਹ ਘੁਮੰਡ ਅਤੇ ਨਖਰਾ ਕਿਸ ਦੇ ਆਧਾਰ ਤੇ ਦਿਖਾ ਰਹੇ ਹਨ? ਉਸ (ਸਿੰਘ) ਨੇ ਆਪਣਾ ਖੁੱਲ੍ਹਾ ਹੋਇਆ ਇਕੋ ਇਕ ਹੱਥ ਬਿਨਾਂ ਬੋਲੇ ਹੀ ਆਪਣੇ ਮੱਥੇ ਉਤੇ ਰੱਖਿਆ ਅਤੇ ਆਪਣੀ ਕਿਸਮਤ ਅਤੇ ਨਸੀਬ ਵਲ ਇਸ਼ਾਰਾ ਕੀਤਾ। ਉਸ ਵੇਲੇ ਉਸ ਦੇ ਅੰਦਰਲੇ ਭਾਵ ਦੱਸਣ ਦਾ ਇਹ ਢੰਗ ਮੈਨੂੰ ਬੜਾ ਹੀ ਚੰਗਾ ਲੱਗਿਆ।[3]

ਸਿੰਘਾਂ ਨੂੰ ਪਤਾ ਸੀ ਕਿ ਦੁਸ਼ਮਣ ਦੀ ਕੈਦ ਵਿਚ ਉਨ੍ਹਾਂ ਨਾਲ ਕਿਸੇ ਨੇ ਹਮਦਰਦੀ ਨਹੀਂ ਜਤਾਉਣੀ। ਉਨ੍ਹਾਂ ਦੀ ਇਸ ਬਿਪਤਾ ਦੇ ਸਮੇਂ ਸਿਰਫ਼ ਗੁਰਬਾਣੀ ਹੀ ਇਕੋ ਇਕ ਟੇਕ ਸੀ ਜਾਂ ਫਿਰ ਉਹ ਹੌਂਸਲਾ ਅਤੇ ਪਰਸੰਨਤਾ ਸੀ ਜਿਹੜਾ ਉਹ ਮਰਨ ਲਈ ਜਾਂਦੇ ਸਮੇਂ ਲੋਕਾਂ ਨੂੰ ਦਿਖਾ ਸਕਦੇ ਸਨ। ਮਰਨਾ ਤਾਂ ਹੈ ਹੀ ਸੀ। ਇਸ ਨੂੰ ਭਾਵੇਂ ਰੋ ਰੋ ਕੇ ਝੱਲਿਆ ਜਾਵੇ ਤੇ ਭਾਵੇਂ ਹੱਸ ਹੱਸ ਕੇ। ਰੋ ਰੋ ਕੇ ਝੱਲਣ ਨਾਲ ਡਰਪੋਕਤਾ ਦਾ ਮਖੌਲ ਉਡਦਾ ਹੈ ਪਰ ਹੱਸ ਹੱਸ ਕੇ ਝੱਲਣ ਨਾਲ ਬਹਾਦੁਰ ਅਤੇ ਨਿਡਰਤਾ ਦੀ ਧਾਂਕ ਪੈਂਦੀ ਹੈ। ਦੁਸ਼ਮਣ ਦੀ ਕੈਦ ਵਿਚ, ਜਿਥੇ ਕਿ ਹੋਰ ਕੁਝ ਵੀ ਨਹੀਂ ਦਿਖਾਇਆ ਜਾ ਸਕਦਾ ਸੀ ਉਥੇ ਸਿਰਫ਼ ਬਹਾਦੁਰੀ ਅਤੇ ਨਿਡਰਤਾ ਦਿਖਾ ਕੇ ਹੀ ਹਕੂਮਤ ਦੇ ਮੂੰਹ ਤੇ ਚਪੇੜ ਮਾਰੀ ਜਾ ਸਕਦੀ ਸੀ। ਬੰਦਾ ਸਿੰਘ ਬਹਾਦੁਰ ਅਤੇ ਉਸ ਨੇ ਜਾਨਬਾਜ਼ ਸਾਥੀਆਂ ਨੇ ਆਪਣੀ ਬਹਾਦੁਰੀ ਅਤੇ ਨਿਡਰਤਾ ਦਿਖਾ ਕੇ ਹਕੂਮਤ ਦੇ ਮੂੰਹ ਉਤੇ ਹੀ ਚਪੇੜ ਹੀ ਨਹੀਂ ਮਾਰੀ ਸੀ ਨਾਲ ਹੀ ਇਹ ਚਪੇੜ ਉਨ੍ਹਾਂ ਅਖਾਉਤੀ ਤੱਤ ਖਾਲਸਿਆਂ ਦੇ ਮੂੰਹਾਂ ਤੇ ਵੀ ਮਾਰੀ ਸੀ ਜਿਹੜੇ ਬੰਦਾ ਸਿੰਘ ਨੂੰ ਧੋਖਾ ਦੇ ਕੇ ਹਕੂਮਤ ਨਾਲ ਮਿਲ ਗਏ ਸਨ। ਸਿੰਘਾਂ ਦਾ ਅਤੇ ਬੰਦਾ ਸਿੰਘ ਦਾ ਉਤਨਾ ਅਨਾਦਰ ਕੀਤਾ ਗਿਆ ਜਿੰਨਾ ਕਿ ਦੁਸ਼ਮਣ ਕਰ ਸਕਦਾ ਸੀ ਪਰ ਗੁਰੂ ਦੇ ਨਾਂ ਤੋਂ ਦੀ ਮਰ-ਮਿਟਣ ਵਾਲੇ ਸੂਰਮਿਆਂ ਨੇ ਆਪਣੀ ਕਿਸਮਤ ਵਿਚ ਲਿਖੇ ਇਨ੍ਹਾਂ ਤਸੀਹਿਆਂ ਤੋਂ ਡਰ ਕੇ ਜ਼ਰਾ ਵੀ ਦਿਲ ਨਹੀਂ ਛੱਡਿਆ। ਉਹ ਆਪਣੇ ਨਾਲ ਬੀਤਣ ਵਾਲੀ ਹਰ ਘਟਨਾ ਨੂੰ ਸਹਿਣ ਕਰਨ ਲਈ ਤਿਆਰ ਸਨ। ਉਹ ਹੱਕ, ਸੱਚ ਅਤੇ ਇਨਸਾਫ਼ ਲਈ ਲੜੇ ਸਨ। ਜਦੋਂ ਤਕ ਸਰੀਰ ਵਿਚ ਤਾਕਤ ਸੀ ਉਹ ਲੜਦੇ ਰਹੇ ਸਨ। ਜਦੋਂ ਇਹ ਤਾਕਤ ਮੁੱਕ ਗਈ ਸੀ, ਉਹ ਡਿਗ ਪਏ ਸਨ, ਪਰ ਝੁਕੇ ਨਹੀਂ ਅਤੇ ਨਾ ਹੀ ਦੁਸ਼ਮਣ ਦੀ ਈਨ ਮੰਨੀ ਸੀ। ਉਨ੍ਹਾਂ ਨੂੰ ਇਸ ਗੱਲ ਦਾ ਅਹਿਸਾਸ ਸੀ ਕਿ ਜੋ ਤਸੀਹੇ ਅਤੇ ਅਨਾਦਰ ਇਸ ਸਮੇਂ ਦੇਖ ਰਹੇ ਸਨ ਉਹ ਉਸ ਰਸਤੇ ਉਪਰ ਚੱਲਣ ਵਾਲੇ ਸੂਰਮਿਆਂ ਲਈ ਅਟੱਲ ਸਨ ਜਿਸ ਰਸਤੇ ਉਪਰ ਗੁਰੂ ਗੋਬਿੰਦ ਸਿੰਘ ਜੀ ਨੇ ਉਨ੍ਹਾਂ ਨੂੰ ਤੋਰਿਆ ਸੀ। ਮੁਹੰਮਦ ਹਾਦੀ ਕਾਮਵਰ ਖਾਨ ਲਿਖਦਾ ਹੈ ਕਿ 'ਕੈਦੀ ਸਿੰਘ ਬਿਨਾਂ ਕਿਸੇ ਉਦਾਸੀ ਜਾਂ ਸ਼ਰਮਿੰਦਗੀ ਦੇ, ਸ਼ਾਂਤ-ਚਿੱਤ ਅਤੇ ਪਰਸੰਨ-ਮੁੱਖ ਜਾ ਰਹੇ ਸਨ ਅਤੇ ਸ਼ਹੀਦਾਂ ਦੀ ਮੌਤ ਮਰਨ ਲਈ ਇੱਛਾਵਾਨ ਦਿਸਦੇ ਸਨ।'

ਜਲੂਸ ਦੇ ਬਾਦਸ਼ਾਹੀ ਕਿਲ੍ਹੇ ਪਾਸ ਪੁੱਜਣ ਪਰ ਬਾਦਸ਼ਾਹ ਨੇ ਹੁਕਮ ਦਿੱਤਾ ਕਿ ਬੰਦਾ ਸਿੰਘ, ਬਾਜ ਸਿੰਘ, ਫਤਿਹ ਸਿੰਘ ਆਦਿ ਮੁਖੀ ਨੇਤਾਵਾਂ ਨੂੰ ਇਬਰਾਹੀਮ ਖਾਨ ਮੀਰ-ਆਤਸ਼ ਦੇ ਹਵਾਲੇ ਕਰਕੇ ਤਿਰਪੋਲੀਏ ਵਿਚ ਬੰਦ ਕਰ ਦਿੱਤਾ ਜਾਵੇ। ਬੰਦਾ ਸਿੰਘ ਦੀ ਧਰਮਪਤਨੀ ਅਤੇ ਉਸ ਦਾ ਚਾਰ ਕੁ ਸਾਲਾਂ ਦੇ ਪੁੱਤਰ ਅਜੈ ਸਿੰਘ ਨੂੰ ਸ਼ਾਹੀ ਜ਼ਨਾਨਖਾਨੇ ਵਿਚ ਪਹੁੰਚਾ ਦਿੱਤਾ ਜਾਵੇ। ਬਾਕੀ ਦੇ ਸੱਤ ਸੌ ਦੇ ਕਰੀਬ ਸਿੰਘਾਂ ਨੂੰ ਸਰਬਰਾਹ ਖਾਨ ਕੋਤਵਾਲ ਦੇ ਸਪੁਰਦ ਕਰ ਦਿੱਤਾ ਜਾਵੇ। ਇਨ੍ਹਾਂ ਬਾਰੇ ਹੁਕਮ ਦਿੱਤਾ ਗਿਆ ਸੀ ਕਿ ਇਨ੍ਹਾਂ ਨੂੰ ਸੌ ਸੌ ਦੀ ਗਿਣਤੀ ਵਿਚ ਰੋਜ਼ ਕਤਲ ਕਰਕੇ ਖ਼ਤਮ ਕਰ ਦਿੱਤਾ ਜਾਵੇ।

*ਅਖ਼ਬਾਰ-ਏ-ਦਰਬਾਰ-ਏ-ਮੁਅੱਲਾ* ਦੀ 6 ਜੂਨ, 1716 ਦਿਨ ਸ਼ਨਿਚਰਵਾਰ ਦੀ ਇਕ ਖ਼ਬਰ ਵਿਚ ਮੌਤ ਦੇ ਇਸ ਹੁਕਮ ਬਾਰੇ ਇਉਂ ਜਾਣਕਾਰੀ ਦਿਤੀ ਗਈ ਹੈ: 'ਬਾਦਸ਼ਾਹ ਨੇ ਹੁਕਮ ਜਾਰੀ ਕੀਤਾ ਹੈ ਕਿ ਇਬਰਾਹਿਮ-ਉਦ-ਦੀਨ ਮੀਰ-ਏ-ਆਤਿਸ਼ ਅਤੇ ਸਰਬਰਾਹ ਖਾਨ ਕੋਤਵਾਲ, ਬਾਗੀ ਬੰਦੇ ਨੂੰ ਤਿਰਪੋਲੀਆ ਦੇ ਕਿਲ੍ਹੇ ਵਿਚੋਂ ਕੱਢ ਕੇ, ਬਾਦਸ਼ਾਹ ਬਹਾਦੁਰ ਸ਼ਾਹ ਦੇ ਮਕਬਰੇ ਦੇ ਸਾਹਮਣੇ ਵਾਲੇ ਖਵਾਜ਼ਾ ਕੁਤਬ-ਉ-ਦੀਨ ਦੇ ਮਕਬਰੇ ਵਿਚ ਲੈ ਜਾਣ। ਉਸ ਦੀਆਂ ਅੱਖੀਆਂ ਕੱਢ ਦਿਤੀਆਂ ਜਾਣ ਅਤੇ ਜੀਭ ਕੱਟ ਦਿੱਤੀ ਜਾਵੇ। ਉਸ ਦੀ ਚਮੜੀ ਅਤੇ ਹੱਡੀਆਂ ਨੂੰ ਮਾਸ ਤੋਂ ਵੱਖ ਕਰ ਦਿਤਾ ਜਾਵੇ। ਉਸ ਦੇ ਪੁੱਤਰ ਨੂੰ ਵੀ ਮਾਰ ਦਿੱਤਾ ਜਾਵੇ।[4]

ਪੰਜ ਮਾਰਚ, 1716 ਈ. ਨੂੰ ਕਤਲਾਂ ਦਾ ਇਹ ਸਿਲਸਿਲਾ ਸ਼ੁਰੂ ਹੋ ਗਿਆ ਸੀ। ਤਿਰਪੋਲੀਆ ਦਰਵਾਜ਼ੇ ਵੱਲ ਕੋਤਵਾਲੀ ਦਾ ਜੋ ਚਬੂਤਰਾ ਸੀ ਉਥੇ ਪਹਿਲੇ ਦਿਨ ਇਕ ਸੌ ਸਿੰਘਾਂ ਨੂੰ ਕੱਢ ਕੇ ਲਿਆਂਦਾ ਗਿਆ। ਇਨ੍ਹਾਂ ਨੂੰ ਇਕ ਲਾਈਨ ਵਿਚ ਬਿਠਾਇਆ ਗਿਆ। ਹੱਥ ਅਤੇ ਪੈਰ ਰੱਸਿਆਂ ਨਾਲ ਬੰਨ੍ਹੇ ਹੋਏ ਸਨ। ਕਈ ਕਈ ਜੱਲਾਦ ਨੰਗੀਆਂ ਅਤੇ ਤਿੱਖੀਆਂ ਤਲਵਾਰਾਂ ਫੜਾ ਕੇ ਤਿਆਰ ਰੱਖੇ ਗਏ ਸਨ ਤਾਂ ਕਿ ਜੇ ਇਕ ਜਲਾਦ ਥੱਕ ਜਾਵੇ ਤਾਂ ਦੂਸਰਾ ਕੰਮ ਸ਼ੁਰੂ ਕਰ ਦੇਵੇ। ਹਰ ਸਿੰਘ ਨੂੰ ਉਥੇ ਖੜ੍ਹੇ ਕਾਜ਼ੀ ਵਲੋਂ ਬਚਣ ਲਈ ਅਖੀਰਲੀ ਇਕ ਪੇਸ਼ਕਸ਼ ਕੀਤੀ ਜਾਂਦੀ ਸੀ। ਜੇਕਰ ਕੋਈ ਇਸ ਪੇਸ਼ਕਸ਼ ਨੂੰ ਮੰਨਣ ਲਈ ਤਿਆਰ

---

2. ਡਾ. ਗੰਡਾ ਸਿੰਘ ਦੇ ਹਵਾਲੇ ਅਨੁਸਾਰ, *ਬੰਦਾ ਸਿੰਘ ਬਹਾਦੁਰ*, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1990, ਪੰਨਾ 136.
3. *ਉਕਤ*, ਪੰਨਾ 137.
4. *The Panjab Past and Present*, October, 1984, p. 165.

ਹੁੰਦਾ ਤਾਂ ਉਸ ਦੀ ਜਾਨ ਬਖ਼ਸ਼ੀ ਕਰ ਦਿੱਤੀ ਜਾਣੀ ਸੀ। ਕਰ ਦਿੱਤੀ ਜਾਣੀ ਸੀ ਜਾਂ ਨਹੀਂ, ਇਸ ਦਾ ਤਾਂ ਪਤਾ ਨਹੀਂ ਪਰ ਪੇਸ਼ਕਸ਼ ਨੂੰ ਕਰਨ ਦਾ ਭਾਵ ਇਹੋ ਸੀ। ਕਿਉਂਕਿ ਕੋਈ ਵੀ ਸਿੰਘ ਇਸ ਪੇਸ਼ਕਸ਼ ਨੂੰ ਮੰਨਣ ਲਈ ਤਿਆਰ ਨਹੀਂ ਹੋਇਆ ਇਸ ਕਰਕੇ ਇਸ ਬਾਰੇ ਕਹਿਣਾ ਮੁਸ਼ਕਲ ਹੈ ਕਿ ਜੇਕਰ ਕੋਈ ਸਿੰਘ ਉਸ ਪੇਸ਼ਕਸ਼ ਨੂੰ ਮੰਨ ਵੀ ਲੈਂਦਾ ਤਾਂ ਕੀ ਵਾਕਿਆ ਹੀ ਉਸ ਦੀ ਜਾਨ ਬਖਸ਼ ਦਿੱਤੀ ਜਾਣੀ ਸੀ ?

ਪੇਸ਼ਕਸ਼ ਇਹ ਸੀ ਕਿ ਉਹ ਇਸਲਾਮ ਨੂੰ ਧਾਰਨ ਕਰ ਲੈਣ। ਮੁਗ਼ਲ ਹਕੂਮਤ ਦਾ ਦੁਖੀ ਸਿੱਖਾਂ ਲਈ ਇਹ ਹੀ ਇਕ ਹਮਦਰਦੀ ਭਰਿਆ ਸੁਝਾਅ ਸੀ ਕਿ ਜੇਕਰ ਸਿੰਘ ਇਸਲਾਮ ਧਾਰਨ ਕਰ ਲੈਣ ਤਾਂ ਉਨ੍ਹਾਂ ਨੂੰ ਛੱਡਿਆ ਜਾ ਸਕਦਾ ਹੈ। ਪਰ ਸ਼ਾਬਾਸ਼ ਉਨ੍ਹਾਂ ਸੂਰਮੇ ਸਿੰਘਾਂ ਦੇ, ਜਿਨ੍ਹਾਂ ਨੇ ਇਕ ਵਾਰ ਵੀ ਇਹ ਨਹੀਂ ਸੋਚਿਆ ਕਿ ਉਹ ਇਸਲਾਮ ਧਾਰਨ ਕਰਕੇ ਆਪਣੀ ਜਾਨ ਬਚਾ ਲੈਣ। ਬਿਲਕੁਲ ਉਸ ਮੌਕੇ ਤੇ ਦੇਖ ਰਹੇ ਦੋ ਯੂਰਪੀਅਨ ਯਾਤਰੀ ਜੌਨ ਸਰਮਨ ਅਤੇ ਐਡਵਰਡ ਸਟੀਫਨਸਨ ਆਪਣੇ ਅੱਖੀਂ ਦੇਖੀ ਹਾਲਤ ਨੂੰ ਬਿਆਨ ਕਰਦੇ ਹੋਏ ਲਿਖਦੇ ਹਨ ਕਿ 'ਅਖ਼ੀਰ ਦਮ ਤਕ ਇਹ ਪਤਾ ਨਹੀਂ ਲੱਗਿਆ ਕਿ ਕਿਸੇ ਇਕ ਨੇ ਵੀ ਆਪਣਾ ਇਹ ਨਵਾਂ ਧਾਰਨ ਕੀਤਾ (ਸਿੱਖ) ਧਰਮ ਤਿਆਗਿਆ ਹੋਵੇ। ਸਗੋਂ ਉਹ ਬੜੀ ਤੀਬਰਤਾ ਨਾਲ ਜਲਾਦ ਨੂੰ ਕਹਿੰਦੇ ਸਨ ਕਿ ਹੇ ਸਾਡੇ ਮੁਕਤੀਦਾਤਾ ਸਾਨੂੰ ਇਸ ਜੂਨ ਤੋਂ ਛੇਤੀ ਮੁਕਤੀ ਦੇਹ।[5] ਇਰਵਿਨ ਲਿਖਦਾ ਹੈ ਕਿ ਕੀ ਹਿੰਦੁਸਤਾਨ ਅਤੇ ਕੀ ਯੂਰਪੀਅਨ ਸਾਰੇ ਹੀ ਦਰਸ਼ਕ ਉਸ ਹੈਰਾਨ ਕਰ ਦੇਣ ਵਾਲੇ ਧੀਰਜ ਅਤੇ ਦਰਿੜ੍ਹਤਾ ਦੀ ਪਰਸ਼ੰਸਾ ਕਰਨ ਵਿਚ ਸਹਿਮਤ ਹਨ ਜਿਸ ਨਾਲ ਕਿ ਇਨ੍ਹਾਂ ਲੋਕਾਂ ਨੇ ਆਪਣੀ ਕਿਸਮਤ ਨੂੰ ਪਰਵਾਨ ਕੀਤਾ। ਦੇਖਣ ਵਾਲਿਆਂ ਲਈ ਇਨ੍ਹਾਂ ਦਾ ਆਪਣੇ ਆਗੂ ਲਈ ਪਰੇਮ ਅਤੇ ਭਗਤੀ ਬੜੇ ਅਸਚਰਜ-ਜਨਕ ਸਨ। ਉਨ੍ਹਾਂ ਨੂੰ ਮੌਤ ਦਾ ਕੋਈ ਭੈ ਨਹੀਂ ਸੀ ਅਤੇ ਜਲਾਦ ਨੂੰ ਉਹ ਮੁਕਤੀ ਦਾਤਾ ਕਹਿ ਕੇ ਬੁਲਾਉਂਦੇ ਸਨ।[6] ਮੁਨਸ਼ੀ ਗੁਲਾਮ ਹੁਸੈਨ, *ਸੀਅਰੁਲ ਮੁਤਾਖ਼ਰੀਨ* ਵਿਚ ਲਿਖਦਾ ਹੈ ਕਿ 'ਸਭ ਤੋਂ ਵਿਸ਼ੇਸ਼ ਅਨੋਖੀ ਗੱਲ ਇਹ ਹੈ ਕਿ ਇਹ ਲੋਕ ਕੇਵਲ ਕਤਲ ਹੋਣ ਵੇਲੇ ਹੀ ਦਰਿੜ੍ਹਤਾ ਨਹੀਂ ਸਨ ਦਿਖਾਉਂਦੇ ਸਗੋਂ ਕਤਲ ਹੋਣ ਲਈ ਪਹਿਲ ਕਰਨ ਵਾਸਤੇ ਆਪਸ ਵਿਚ ਝਗੜਦੇ ਵੀ ਸਨ ਅਤੇ ਜਲਾਦਾਂ ਨੂੰ ਬੇਨਤੀਆਂ ਕਰਦੇ ਅਤੇ ਵਾਸਤੇ ਪਾਉਂਦੇ ਸਨ।'[7]

ਇਸ ਤਰ੍ਹਾਂ ਦਾ ਨਜ਼ਾਰਾ ਸੀ ਜਿਹੜਾ ਬਾਹਰਲੇ ਯਾਤਰੀਆਂ ਅਤੇ ਸਥਾਨਕ ਲੋਕਾਂ ਨੇ ਸਿੰਘਾਂ ਦੀਆਂ ਸ਼ਹਾਦਤਾਂ ਦਾ ਦੇਖਿਆ ਸੀ। ਸਿੰਘਾਂ ਨੂੰ ਹੱਥ-ਪੈਰ ਬੰਨ੍ਹਿਆ ਹੋਇਆਂ ਨੂੰ ਹੀ ਮੂੱਧੇ-ਮੂੰਹ ਕਰਕੇ ਇਕ ਥੜ੍ਹੇ ਉਪਰ ਲਿਟਾਇਆ ਜਾਂਦਾ ਸੀ। ਸਾਰਾ ਧੜ ਤਾਂ ਥੜ੍ਹੇ ਉਪਰ ਹੁੰਦਾ ਸੀ ਪਰ ਗਰਦਨ ਥੜ੍ਹੇ ਤੋਂ ਅੱਗੇ ਖਾਲੀ ਥਾਂ ਤੇ ਲਮਕਦੀ ਸੀ। ਗਰਦਨ ਦੇ ਉਪਰਲੇ ਪਾਸਿਓਂ ਜਲਾਦ ਦਾ ਵਾਰ ਹੁੰਦਾ ਸੀ। ਪਹਿਲਾਂ ਤਲਵਾਰ ਨੂੰ ਸਿੰਘਾਂ ਦੀ ਗਰਦਨ ਉਪਰ ਮਾਸ ਵਿਚ ਖੁਭੋ ਕੇ ਉਨਾ ਚਿਰ ਚੀਰ ਪਾਇਆ ਜਾਂਦਾ ਸੀ ਜਿੰਨਾਂ ਚਿਰ ਉਹ ਜੱਲਾਦ ਕਲਮਾਂ ਨਹੀਂ ਪੜ੍ਹ ਲੈਂਦਾ ਸੀ। ਕਲਮਾਂ ਪੜ੍ਹ ਲੈਣ ਤੇ ਇਕ ਜ਼ੋਰਦਾਰ ਵਾਰ ਰਾਹੀਂ ਸਿਰ ਨੂੰ ਧੜ ਨਾਲੋਂ ਅਲੱਗ ਕਰ ਦਿੱਤਾ ਜਾਂਦਾ ਸੀ। ਅਲੱਗ ਹੋਏ ਸਿਰਾਂ ਨੂੰ ਤਾਂ ਬਾਂਸਾਂ ਉਪਰ ਟੰਗ ਕੇ ਸ਼ਹਿਰ ਦੇ ਚੌਂਕਾਂ ਉਪਰ ਗੱਡ ਦਿੱਤਾ ਜਾਂਦਾ ਸੀ ਪਰ ਧੜਾਂ ਨੂੰ ਭੰਗੀਆਂ ਦੇ ਹਵਾਲੇ ਕਰਕੇ ਬਾਹਰ ਕਰੰਗਾਬਾੜੀਆਂ ਵਿਚ ਜਾਨਵਰਾਂ ਦੇ ਖਾਣ ਲਈ ਸੁੱਟ ਦਿੱਤਾ ਜਾਂਦਾ ਸੀ। ਅੱਗ ਵਿਚ ਫੂਕ ਕੇ ਸਸਕਾਰ ਕਰਨਾ ਤਾਂ ਇਸਲਾਮ ਦੇ ਅਸੂਲਾਂ ਵਿਚ ਨਹੀਂ ਸੀ। *ਇਬਰਤਨਾਮੇ* ਵਿਚ ਮਿਰਜ਼ਾ ਮੁਹੰਮਦ ਹਾਰਸ਼ੀ ਲਿਖਦਾ ਹੈ ਕਿ 'ਮੈਂ ਕਤਲ ਸ਼ੁਰੂ ਹੋਣ ਦੇ ਦੂਸਰੇ ਦਿਨ 6 ਮਾਰਚ ਨੂੰ ਕਤਲ ਦਾ ਤਮਾਸ਼ਾ ਦੇਖਣ ਲਈ ਮੌਕੇ ਉਤੇ ਗਿਆ ਪਰ ਮੈਂ ਉਸ ਵੇਲੇ ਉਥੇ ਪੁੱਜਿਆ ਸੀ ਜਦੋਂ ਕਿ ਕਤਲਾਂ ਦਾ ਉਸ ਦਿਨ ਦਾ ਸਿਲਸਿਲਾ ਮੁੱਕ ਗਿਆ ਸੀ। ਧੜ ਅਜੇ ਤਕ ਉਥੇ ਸੂਰਜ ਦੀ ਅੱਗ ਵਰਗੀ ਧੁੱਪ ਵਿਚ ਲਹੂ ਅਤੇ ਧੂੜ ਵਿਚ ਪਏ ਹੋਏ ਸਨ।[8]

ਸਿੰਘ ਜਿਸ ਤਰ੍ਹਾਂ ਹੱਸ ਹੱਸ ਕੇ ਸ਼ਹਾਦਤਾਂ ਦੇ ਰਹੇ ਸਨ ਸਿਰਫ ਇਹੋ ਹੀ ਅਚੰਭੇ ਭਰੀ ਗੱਲ ਨਹੀਂ ਸੀ। ਇਨ੍ਹਾਂ ਸ਼ਹਾਦਤਾਂ ਵਿਚੋਂ ਹੋਰ ਵੀ ਬੜੀਆਂ ਅਚੰਭੇ ਵਾਲੀਆਂ ਘਟਨਾਵਾਂ ਵਾਪਰ ਰਹੀਆਂ ਸਨ। ਐਸੀਆਂ ਅਚੰਭੇ ਭਰੀਆਂ, ਜਿਨ੍ਹਾਂ ਬਾਰੇ ਸੁਣ ਕੇ ਵੀ ਵਿਸ਼ਵਾਸ ਨਹੀਂ ਕੀਤਾ ਜਾਂਦਾ। ਮੁਸਲਿਮ ਲਿਖਾਰੀ ਜਿਹੜੇ ਕਿ ਸਿੱਖਾਂ ਨੂੰ ਬਿਨਾਂ ਕੋਈ ਭੈੜਾ ਸ਼ਬਦ ਵਰਤੇ ਸੰਬੋਧਨ ਹੀ ਨਹੀਂ ਸੀ ਕਰਦੇ, ਜੇਕਰ ਉਹ ਲਿਖਾਰੀ ਹੀ ਸਿੱਖਾਂ ਦੀਆਂ ਅਦੁੱਤੀ ਕਹਾਣੀਆਂ ਨੂੰ ਲਿਖਣ ਲਈ ਮਜ਼ਬੂਰ ਹੋ ਜਾਣ ਤਾਂ ਇਸ ਤੋਂ ਸਮਝਣਾ ਚਾਹੀਦਾ ਹੈ ਕਿ ਜੋ ਕੁਝ ਉਨ੍ਹਾਂ ਨੇ ਸਿੱਖਾਂ ਦੀ ਬਹਾਦੁਰੀ ਬਾਰੇ ਲਿਖਿਆ ਹੈ ਉਸ ਨੂੰ ਆਪਾਂ ਜੇ ਦੁੱਗਣਾ-ਤਿਗੁਣਾ ਵੀ ਵਧਾ ਲਈਏ ਤਾਂ ਵੀ ਕੋਈ ਅਤਕਥਨੀ ਨਹੀਂ ਹੋਵੇਗੀ। ਖ਼ਾਫ਼ੀ ਖਾਂ ਨੇ ਆਪਣੀ ਲਿਖਤ *ਮੁੰਤਿਖਾਬੁਲ-ਉਲ-ਲੁਬਾਬ* ਵਿਚ ਇਕ ਨੌਜੁਆਨ ਸਿੱਖ ਮੁੰਡੇ ਦਾ ਅੱਖੀਂ ਦੇਖਿਆ ਬਿਰਤਾਂਤ ਲਿਖਿਆ ਹੈ। ਇਹ ਬਿਰਤਾਂਤ ਇਸ ਤਰ੍ਹਾਂ ਹੈ :

5. T.T. Wheeler, *Early Records of British India,* London, 1812, p. 180; C.R. Wilson, *The Early Annals of The English in Bengal.* Vol. II, Calcutta, 1900, pp. 96-98; and Ganda Singh (ed), *Early European Accounts of The Sikhs,* Calcutta, 1962, p. 52, Vol. I.
6. Irwine, *Later Mughals,* Vol. I., Calcutta, 1922.
7. ਡਾ. ਗੰਡਾ ਸਿੰਘ ਦੇ ਹਵਾਲੇ ਅਨੁਸਾਰ, *ਪੂਰਵ ਅੰਕਤ,* ਪੰਨਾ 138.
8. *ਉਕਤ,* ਪੰਨਾ 139.

'ਜਦੋਂ ਸਿੰਘਾਂ ਨੂੰ ਸੌ ਸੌ ਕਰਕੇ ਹਰ ਰੋਜ਼ ਮਾਰਿਆ ਜਾਂਦਾ ਸੀ ਤਾਂ ਇਕ ਦਿਨ ਅਜਿਹੇ ਨੌਜੁਆਨ ਤੇ ਆ ਕੇ ਗੱਲ ਕੁਝ ਨਵਾਂ ਮੋੜ ਕੱਟ ਗਈ ਸੀ ਜਿਸ ਦੀ ਮਾਂ ਕਿਸੇ ਨਾ ਕਿਸੇ ਤਰੀਕੇ ਨਾਲ ਆਪਣੇ ਪੁੱਤਰ ਦੀ ਰਿਹਾਈ ਦੇ ਹੁਕਮ ਲੈ ਆਈ ਸੀ। ਉਸ ਦੀ ਮਾਂ ਦੇ ਕਹਿਣ ਅਨੁਸਾਰ, ਸ਼ਾਹੀ ਫੌਜ ਨੇ ਉਸ ਦੇ ਪੁੱਤਰ ਨੂੰ ਐਵੇਂ ਹੀ ਗਰਿਫ਼ਤਾਰ ਕਰਕੇ ਸਿੰਘਾਂ ਨਾਲ ਸ਼ਾਮਲ ਕਰ ਲਿਆ ਸੀ। ਉਸ ਦਾ ਤਾਜ਼ਾ-ਤਾਜ਼ਾ ਵਿਆਹ ਹੋਇਆ ਸੀ। ਬੁੱਢੀ ਮਾਂ ਨੇ ਕਿਸੇ ਤਰ੍ਹਾਂ ਬਾਦਸ਼ਾਹ ਤਕ ਪਹੁੰਚ ਕਰ ਲਈ ਅਤੇ ਬਾਦਸ਼ਾਹ ਨੇ ਇਹ ਪੱਕਾ ਕਰਕੇ ਕਿ ਇਸ ਬੁੱਢੀ ਦਾ ਪੁੱਤਰ ਸਿੱਖ ਨਹੀਂ ਹੈ, ਉਸ ਦੀ ਰਿਹਾਈ ਦਾ ਹੁਕਮ ਕਰ ਦਿੱਤਾ। ਬੁੱਢੀ ਮਾਂ ਰਿਹਾਈ ਦੇ ਹੁਕਮ ਲੈ ਕੇ ਕੋਤਵਾਲੀ ਦੇ ਉਸ ਥਾਂ ਪਹੁੰਚੀ ਜਿਥੇ ਕਿ ਕਤਲ ਕੀਤੇ ਜਾਣ ਵਾਲੇ ਸਿੰਘਾਂ ਵਿਚ ਉਸ ਦਾ ਨੌਜੁਆਨ ਪੁੱਤਰ ਵੀ ਖੜ੍ਹਾ ਸੀ। ਹੁਕਮ ਦਰੋਗੇ ਨੂੰ ਦਿਖਾਏ ਗਏ। ਦਰੋਗੇ ਨੇ ਤੁਰੰਤ ਉਸ ਨੌਜੁਆਨ ਨੂੰ ਖੁਸ਼ ਹੋ ਕੇ ਕਿਹਾ ਸੀ ਕਿ ਸ਼ਾਇਦ ਉਹ ਆਪਣੀ ਰਿਹਾਈ ਸੁਣ ਕੇ ਖੁਸ਼ ਹੋਵੇਗਾ। ਉਹ ਉਲਟਾ ਹੈਰਾਨ ਹੋਇਆ। ਉਸ ਨੇ ਪੁੱਛਿਆ ਕਿ ਕਤਲ ਕਰਦੇ ਕਰਦੇ ਉਸ ਨੂੰ ਕਿਉਂ ਛੱਡ ਦਿੱਤਾ ਗਿਆ ਹੈ? ਦਰੋਗੇ ਨੇ ਦੱਸਿਆ ਕਿ ਕਤਲ ਸਿੰਘਾਂ ਨੂੰ ਕੀਤਾ ਜਾ ਰਿਹਾ ਹੈ। ਤੇਰੀ ਮਾਂ ਨੇ ਦੱਸਿਆ ਹੈ ਕਿ ਤੂੰ ਸਿੰਘ ਨਹੀਂ ਹੈ। ਇਸ ਲਈ ਸਾਡੀ ਤੇਰੇ ਨਾਲ ਕੋਈ ਦੁਸ਼ਮਣੀ ਨਹੀਂ ਹੈ। ਉਸ ਮੁੰਡੇ ਨੇ ਬੜੇ ਗੁੱਸੇ ਅਤੇ ਜੋਸ਼ ਵਿਚ ਕਿਹਾ ਕਿ ਮੇਰੀ ਮਾਂ ਝੂਠ ਬੋਲ ਰਹੀ ਹੈ। ਮੈਂ ਗੁਰੂ ਦਾ ਸਿੰਘ ਹਾਂ ਅਤੇ ਬੰਦਾ ਸਿੰਘ ਮੇਰਾ ਨੇਤਾ ਹੈ। ਮੈਨੂੰ ਛੇਤੀ ਛੇਤੀ ਮੇਰੇ ਭਾਈਆਂ ਪਾਸ ਭੇਜੋ। ਮੁੰਡੇ ਦੀਆਂ ਇਹ ਗੱਲਾਂ ਸੁਣ ਕੇ ਦਰੋਗੇ ਸਮੇਤ ਸਾਰੇ ਹੀ ਅਧਿਕਾਰੀ ਹੈਰਾਨ ਹੋ ਗਏ। ਉਸ ਦੀ ਮਾਂ ਭੁੱਬਾਂ ਮਾਰ ਰਹੀ ਸੀ ਪਰ ਨੌਜੁਆਨ ਨੇ ਇਕ ਨਾ ਸੁਣੀ। ਉਸ ਨੇ ਕਿਹਾ ਕਿ ਮਾਂ ਮੈਂ ਹੁਣ ਵੀ ਮਰ ਰਿਹਾ ਹਾਂ ਅਤੇ ਬਾਹਰ ਨਿਕਲ ਕੇ ਵੀ ਮੈਂ ਮਰਿਆਂ ਵਰਗਾ ਹੀ ਹੋਵਾਂਗਾ। ਚੰਗਾ ਇਹੀ ਹੈ ਕਿ ਮੈਂ ਆਪਣੇ ਉਨ੍ਹਾਂ ਸਾਥੀਆਂ ਨਾਲ ਹੀ ਮਾਣ ਭਰੀ ਮੌਤ ਮਰ ਜਾਵਾਂ ਜਿਨ੍ਹਾਂ ਨਾਲ ਰਲ ਕੇ ਮੈਂ ਲੜਦਾ ਰਿਹਾ ਹਾਂ। ਇਹ ਕਹਿ ਕੇ ਉਸ ਨੇ ਫਤਿਹ ਬੁਲਾਈ ਅਤੇ ਅੰਤਰਧਿਆਨ ਹੋ ਕੇ ਆਪਣਾ ਸਿਰ ਲਾਹੇ ਜਾਣ ਦੀ ਉਡੀਕ ਕਰਨ ਲੱਗਿਆ। ਜਲਾਦ ਨੇ ਦਰੋਗੇ ਦਾ ਇਸ਼ਾਰਾ ਪਾ ਕੇ ਉਸ ਦਾ ਸਿਰ ਆਪਣੇ ਢੰਗ ਅਨੁਸਾਰ ਕਤਲ ਕਰ ਦਿੱਤਾ।'[9]

ਇਸ ਤਰ੍ਹਾਂ ਸੌ ਸੌ ਕਰਕੇ ਸੱਤ ਸੌ ਤੋਂ ਵੱਧ ਗਿਣਤੀ ਵਿਚਲੇ ਸਿੰਘਾਂ ਨੂੰ ਸੱਤ-ਅੱਠ ਦਿਨਾਂ ਵਿਚ ਕਤਲ ਕਰ ਦਿੱਤਾ ਗਿਆ। ਜਿਵੇਂ ਕਿ ਪਹਿਲਾਂ ਲਿਖਿਆ ਜਾ ਚੁੱਕਿਆ ਹੈ ਕਿ ਬੰਦਾ ਸਿੰਘ ਅਤੇ ਉਸ ਦੇ ਮੁਖੀ ਸਾਥੀਆਂ ਨੂੰ ਬਾਕੀ ਸਿੰਘਾਂ ਨਾਲੋਂ ਅਲੱਗ ਕੈਦ ਵਿਚ ਰੱਖਿਆ ਗਿਆ ਸੀ। ਉਸ ਦੇ ਮੁਖੀ ਸਾਥੀਆਂ ਦੀ ਗਿਣਤੀ ਸਤਾਰਾਂ ਸੀ। ਉਨ੍ਹਾਂ ਨੂੰ ਜੂਨ, 1716 ਤੱਕ ਜਿਉਂਦੇ ਰੱਖਿਆ ਗਿਆ ਸੀ। ਅੱਧੀ ਮਾਰਚ ਤੋਂ ਲੈ ਕੇ ਜੂਨ ਦੇ ਅਖੀਰ ਤੱਕ ਉਨ੍ਹਾਂ ਨੂੰ ਨਾ ਮਾਰੇ ਜਾਣ ਦਾ ਕਾਰਨ ਇਹੀ ਸੀ ਕਿ ਉਨ੍ਹਾਂ ਨੂੰ ਤਸੀਹੇ ਦਿਤੇ ਜਾ ਰਹੇ ਸਨ। ਇਹ ਤਸੀਹੇ ਦੇ ਕੇ ਉਨ੍ਹਾਂ ਤੋਂ ਇਕ ਤਾਂ ਉਨ੍ਹਾਂ ਦੇ ਅਜਿਹੇ ਸਾਥੀਆਂ ਦੀਆਂ ਛੁਪਣਗਾਹਾਂ ਬਾਰੇ ਪੁੱਛਿਆ ਜਾਂਦਾ ਸੀ ਜਿਹੜੇ ਅਜੇ ਹਕੂਮਤ ਦੇ ਹੱਥ ਨਹੀਂ ਆਏ ਸਨ। ਦੂਜਾ, ਉਨ੍ਹਾਂ ਖ਼ਜ਼ਾਨਿਆਂ ਬਾਰੇ ਪੁੱਛਿਆ ਜਾਂਦਾ ਸੀ ਜਿਹੜੇ ਵੱਡੇ ਵੱਡੇ ਸ਼ਹਿਰਾਂ ਦੀ ਜਿੱਤ ਵੇਲੇ ਦੁਸ਼ਮਣ ਵਲੋਂ ਨਜ਼ਰਾਨਿਆਂ ਦੇ ਤੌਰ ਤੇ ਹਾਸਲ ਕੀਤੇ ਸਨ। ਪਰ ਨਾ ਬੰਦਾ ਸਿੰਘ ਅਤੇ ਨਾ ਹੀ ਉਸ ਦਾ ਕੋਈ ਸਾਥੀ ਭਾਂਤ-ਭਾਂਤ ਦੇ ਤਸੀਹੇ ਸਹਿ ਕੇ ਵੀ ਟੱਸ ਤੋਂ ਮੱਸ ਹੋਇਆ। ਜੌਨ ਸਰਮਨ ਅਤੇ ਐਡਵਰਡ ਸਟੀਫਨਸਨ ਨੇ ਆਪਣੀ ਚਿੱਠੀ ਵਿਚ ਇਸ ਬਾਰੇ ਲਿਖਿਆ ਹੈ, 'ਉਸ ਦੀ (ਬੰਦਾ ਸਿੰਘ) ਅਤੇ ਉਸ ਦੇ ਬਹੁਤ ਸਾਰੇ ਸਾਥੀਆਂ ਦੀ ਜ਼ਿੰਦਗੀ ਇਸ ਵੇਲੇ ਇਸ ਲਈ ਵਧਾ ਦਿੱਤੀ ਗਈ ਹੈ ਕਿ ਉਸ ਦੇ ਖ਼ਜ਼ਾਨੇ ਅਤੇ ਉਸ ਦੇ ਸਹਾਇਕਾਂ ਦਾ ਪਤਾ ਲਗਾਇਆ ਜਾ ਸਕੇ। ਇਸ ਤੋਂ ਬਾਅਦ ਉਸ ਨੂੰ ਵੀ ਕਤਲ ਕਰ ਦਿੱਤਾ ਜਾਵੇਗਾ।'[10]

ਅਖੀਰ ਜਦੋਂ ਭਾਂਤ-ਭਾਂਤ ਦੇ ਤਸੀਹੇ ਦੇ ਕੇ ਵੀ ਸਰਕਾਰੀ ਅਧਿਕਾਰੀ ਬੰਦਾ ਸਿੰਘ ਬਹਾਦੁਰ ਅਤੇ ਉਸ ਦੇ ਸਾਥੀਆਂ ਕੋਲੋਂ ਕੁਝ ਵੀ ਪਤਾ ਨਾ ਲਗਾ ਸਕੇ ਤਾਂ ਬਾਦਸ਼ਾਹ ਨੇ ਇਨ੍ਹਾਂ ਅੱਧਮਰੇ ਹੋਏ ਸਿੰਘਾਂ ਨੂੰ ਮਾਰ ਦਿੱਤੇ ਜਾਣ ਦਾ ਹੁਕਮ ਕਰ ਦਿੱਤਾ। ਧਿਆਨ ਰਹੇ ਕਿ ਮਾਰ ਦਿੱਤੇ ਜਾਣ ਦਾ ਹੁਕਮ ਉਸ ਸਮੇਂ ਦਿੱਤਾ ਗਿਆ ਸੀ ਜਦੋਂ ਇਨ੍ਹਾਂ ਨੂੰ ਹੋਰ ਤਸੀਹੇ ਨਹੀਂ ਦਿੱਤੇ ਜਾ ਸਕਦੇ ਸਨ। ਜਿੰਨਾਂ ਚਿਰ ਤਸੀਹੇ ਦਿੱਤੇ ਜਾ ਸਕਦੇ ਸੀ, ਤਸੀਹੇ ਦਿੱਤੇ ਗਏ ਸਨ ਪਰ ਜਦੋਂ ਤਸੀਹਿਆਂ ਦੀ ਹੀ ਹੱਦ ਮੁੱਕ ਗਈ ਤਾਂ ਹੋਰ ਤਸੀਹੇ ਕਿਵੇਂ ਦਿੱਤੇ ਜਾ ਸਕਦੇ ਸਨ।

9 ਜੂਨ, 1716 ਈ. ਨੂੰ ਸੂਰਜ ਚੜ੍ਹਦੇ ਹੀ ਬੰਦਾ ਸਿੰਘ ਅਤੇ ਉਸ ਦੇ 17 ਸਾਥੀਆਂ ਨੂੰ ਕੈਦ ਵਿਚੋਂ ਕੱਢ ਕੇ ਅੰਤਮ ਜਲੂਸ ਕੱਢਿਆ ਗਿਆ। ਬੰਦਾ ਸਿੰਘ ਦੇ ਲਾਲ ਪੱਗੜੀ ਅਤੇ ਤਿੱਲੇਦਾਰ ਭੜਕੀਲੇ ਰੰਗ ਦੀ ਪੁਸ਼ਾਕ ਪਾਈ ਗਈ ਸੀ। ਇਹ ਭੜਕੀਲਾ ਰੰਗ ਸਿਰਫ ਉਸ ਦਾ ਮਖੌਲ ਉਡਾਉਣ ਲਈ ਸੀ ਤਾਂ ਕਿ ਲੋਕ ਉਸ ਦੀ ਦੂਰੋਂ ਹੀ ਪਛਾਣ ਕਰ ਸਕਣ। ਲਾਲ ਰੰਗ ਉਸ ਨੂੰ ਸਿਰਫ ਲਾੜਾ ਬਣਾਉਣ ਲਈ ਪਹਿਨਾਇਆ ਗਿਆ ਸੀ। ਲੋਕਾਂ ਲਈ ਇਹ ਦਿਖਾਉਣ ਦੀ ਕੋਸ਼ਿਸ਼ ਕੀਤੀ ਗਈ ਸੀ ਕਿ ਦੇਖੋ ਬੰਦਾ ਵਿਆਹ ਕਰਵਾਉਣ ਜਾ ਰਿਹਾ ਹੈ। ਬੰਦਾ ਸਿੰਘ ਦੇ ਨਾਲ ਉਸੇ ਹਾਥੀ ਉਪਰ ਉਸ ਦਾ ਨੰਨ੍ਹਾ ਪੁੱਤਰ ਅਤੇ ਰਾਜਕੁਮਾਰੀ ਪਤਨੀ ਬਿਠਾਏ ਹੋਏ ਸਨ। ਸਾਰੇ ਸਿੰਘ ਉਸ ਦੇ ਪਿੱਛੇ ਪਿੱਛੇ ਗੱਧਿਆਂ ਜਾਂ ਖੱਚਰਾਂ ਉਪਰ ਸੰਗਲਾਂ ਨਾਲ ਨੂੜ ਕੇ ਬਿਠਾਏ ਹੋਏ ਸਨ। ਬਜ਼ਾਰ

9. Khafi Khan, 'Muntakhab-ul-Lubab' in Elliot and Dowson, *History of India As Told by its own Historians*, Vol. VII, Allahabad, 1964, p. 458. See Also; *Macauliffe, The Sikh Religion*, Vol. V-VI, Satvic Media Ltd. Amrtisar.

10. ਦੇਖੋ ਇਸੇ ਲੇਖ ਦਾ ਫੁੱਟ ਨੋਟ ਨੰਬਰ 4.

ਵਿਚੋਂ ਦੀ ਕੱਢ ਕੇ ਸਭ ਨੂੰ ਕੁਤਬਮੀਨਾਰ ਦੇ ਲਾਗੇ ਖੁਆਜ਼ਾ ਕੁਤਬਦੀਨ ਬਖ਼ਤਿਆਰ ਕਾਕੀ ਦੇ ਰੋਜ਼ੇ ਦੇ ਪਾਸ ਪਹੁੰਚਾਇਆ ਗਿਆ। ਉਥੇ ਹੀ ਬਾਦਸ਼ਾਹ ਬਹਾਦੁਰ ਸ਼ਾਹ ਦੀ ਕਬਰ ਸੀ। ਬੰਦਾ ਸਿੰਘ ਦੇ ਹਾਥੀ ਨੂੰ ਇਥੇ ਬਿਠਾਇਆ ਗਿਆ। ਉਸ ਨੂੰ ਕੁਝ ਸਿਪਾਹੀਆਂ ਨੇ ਫੜ ਕੇ ਹਾਥੀ ਦੇ ਹੌਦੇ ਵਿਚੋਂ ਉਤਾਰਿਆ। ਬੰਦਾ ਸਿੰਘ ਦੀ ਇਹ ਹਾਲਤ ਸੀ ਕਿ ਨਾ ਉਹ ਆਪਣੇ ਤੌਰ ਤੇ ਉਠ-ਬੈਠ ਸਕਦਾ ਸੀ ਅਤੇ ਨਾ ਹੀ ਤੁਰ-ਫਿਰ ਸਕਦਾ ਸੀ। ਉਸ ਨੂੰ ਤੁਰਨ ਲਈ ਸੋਟੀ ਫੜਾਈ ਗਈ ਸੀ। ਸਿਪਾਹੀਆਂ ਨੇ ਉਸ ਨੂੰ ਮੋਢਿਆਂ ਤੋਂ ਫੜ ਕੇ ਬਾਦਸ਼ਾਹ ਬਹਾਦੁਰ ਸ਼ਾਹ ਦੀ ਕਬਰ ਦੇ ਦੁਆਲੇ ਕਈ ਵਾਰ ਘੁਮਾਇਆ। ਕਬਰ ਦੇ ਦੁਆਲੇ ਘੁਮਾਉਣ ਦਾ ਮਤਲਬ ਸੀ ਕਿ ਬੰਦਾ ਸਿੰਘ ਪਹਿਲਾਂ ਉਸ ਬਾਦਸ਼ਾਹ ਦੀ ਕਬਰ ਨੂੰ ਸਿਜਦਾ ਕਰਦਾ ਹੈ ਜਿਹੜਾ ਉਸ ਨਾਲ ਲੜਦਾ ਹੋਇਆ ਮਰ ਗਿਆ ਸੀ। ਬੰਦਾ ਸਿੰਘ ਨਿਰਬਲ ਸੀ ਅਤੇ ਬੇਬੱਸ ਸੀ। ਜਿਵੇਂ ਮੁਗ਼ਲ ਅਧਿਕਾਰੀ ਇਕ ਬੰਦੀ ਕੋਲੋਂ ਕਰਵਾਉਣਾ ਚਾਹੁੰਦੇ ਸਨ, ਬੰਦੇ ਤੋਂ ਉਸੇ ਤਰ੍ਹਾਂ ਕਰਵਾਇਆ ਗਿਆ। ਕਬਰ ਦੁਆਲੇ ਕਈ ਗੇੜੇ ਕਢਵਾ ਕੇ ਬੰਦਾ ਸਿੰਘ ਨੂੰ ਬਿਠਾਇਆ ਗਿਆ। ਕਾਜ਼ੀ ਨੇ ਉਸ ਦੇ ਕੋਲ ਜਾ ਕੇ ਫਤਵਾ ਸੁਣਾਇਆ ਕਿ ਜੇਕਰ ਉਹ ਇਸਲਾਮ ਧਾਰਨ ਕਰਨ ਨੂੰ ਤਿਆਰ ਹੈ ਤਾਂ ਉਸ ਨੂੰ ਬੜੇ ਮਾਣ-ਸਤਿਕਾਰ ਨਾਲ ਛੱਡ ਦਿੱਤਾ ਜਾਵੇਗਾ ਨਹੀਂ ਤਾਂ ਉਹ ਮਰਨ ਲਈ ਤਿਆਰ ਹੋ ਜਾਵੇ। ਇਹੀ ਫਤਵਾ ਉਸ ਦੇ ਬਾਕੀ ਸਿੰਘ ਸਾਥੀਆਂ ਨੂੰ ਸੁਣਾਇਆ ਗਿਆ ਪਰ ਸਭ ਨੇ ਸਮੇਤ ਬੰਦਾ ਸਿੰਘ ਦੇ, ਇਸਲਾਮ ਧਾਰਨ ਕਰਨ ਤੋਂ ਇਕਦਮ ਇਨਕਾਰ ਕਰ ਦਿੱਤਾ। ਸਭ ਆਪਣੇ ਮਰਨ ਦੀ ਉਡੀਕ ਕਰਨ ਲੱਗੇ। *ਤਾਰੀਖ਼-ਏ-ਮੁਜ਼ਫਰੀ* ਵਿਚ ਲਿਖਿਆ ਗਿਆ ਹੈ ਕਿ 'ਗੁਰੂ ਗੋਬਿੰਦ ਸਿੰਘ ਦੇ ਚੁਣੇ ਹੋਏ ਸਿੱਖ ਨੇ ਥੋੜ੍ਹੇ ਜਿਹੇ ਦਿਨਾਂ ਦੀ ਜ਼ਿੰਦਗੀ ਲਈ ਆਪਣਾ ਧਰਮ ਤਿਆਗਣ ਦੀ ਥਾਂ ਇਕ ਸਿਦਕੀ ਸਿੱਖ ਦੀ ਤਰ੍ਹਾਂ ਆਪਣੀ ਜਾਨ ਕੁਰਬਾਨ ਕਰਨਾ ਪਰਵਾਨ ਕਰ ਲਿਆ।[11]

ਇਸ ਤਰ੍ਹਾਂ ਦਾ ਇਨਕਾਰ ਸੁਣ ਕੇ ਕਾਜ਼ੀ ਨੇ ਸਭ ਨੂੰ ਤਸੀਹੇ ਦੇ ਕੇ ਕਤਲ ਕਰ ਦੇਣ ਦਾ ਹੁਕਮ ਕਰ ਦਿੱਤਾ। ਬੰਦਾ ਸਿੰਘ ਦੇ ਸਾਥੀ ਸਿੰਘਾਂ ਨੂੰ ਜਦੋਂ ਕਤਲ ਕਰਨ ਲਈ ਅੱਗੇ ਕੀਤਾ ਜਾਂਦਾ ਸੀ ਤਾਂ ਭਾਈ ਬਾਜ ਸਿੰਘ ਦੀ ਵਾਰੀ ਆਉਣ ਤੇ ਉਥੇ ਮੌਜੂਦ ਸਭ ਤੋਂ ਵੱਡੇ ਅਧਿਕਾਰੀ ਨੇ ਭਾਈ ਬਾਜ ਸਿੰਘ ਨੂੰ ਸੰਬੋਧਨ ਕਰਦਿਆਂ ਕਿਹਾ 'ਤੇਰੀ ਤਾਂ ਬੜੀ ਬਹਾਦੁਰੀ ਸੁਣੀਦੀ ਸੀ ਕੀ, ਗੱਲ ਇਸ ਤਰ੍ਹਾਂ ਦੀ ਦਸ਼ਾ ਤੇਰੀ ਕਿਉਂ ਹੋ ਗਈ? ਕੀ ਹੁਣ ਵੀ ਕੁਝ ਕਰ ਸਕਣ ਜੋਗਾ ਹੈ?' ਭਾਈ ਬਾਜ ਸਿੰਘ ਨੇ ਜਵਾਬ ਦਿੱਤਾ ਕਿ 'ਮੈਨੂੰ ਬੇੜੀਆਂ ਵਿਚ ਬੰਨ੍ਹਿਆ ਪਿਆ ਹੈ। ਮੇਰੀ ਬਹਾਦੁਰੀ ਦੇਖਣੀ ਹੈ ਤਾਂ ਜਰਾ ਕੁ ਬੇੜੀਆਂ ਖੋਹਲ ਦਿਓ।' ਉਸ ਅਧਿਕਾਰੀ ਦੇ ਕਹਿਣ ਤੇ ਉਸ ਦੀਆਂ ਬੇੜੀਆਂ ਖੋਹਲ ਦਿਤੀਆਂ ਗਈਆਂ। ਬੇੜੀਆਂ ਖੋਹਲ ਕੇ ਅਜੇ ਉਸ ਦੀਆਂ ਲੱਤਾਂ-ਬਾਹਾਂ ਵਿਚੋਂ ਕੱਢੀਆਂ ਹੀ ਸਨ ਕਿ ਉਹ ਅਧਮੋਈ ਜਿਹੀ ਹਾਲਤ ਵਿਚ ਹੋਣ ਦੇ ਬਾਵਜੂਦ ਵੀ ਆਪਣੇ ਕੋਲ ਖੜ੍ਹੇ ਅਧਿਕਾਰੀਆਂ ਉਪਰ ਬਾਜ਼ਾਂ ਵਾਂਗੂ ਝਪਟ ਪਿਆ। ਜੇਕਰ ਸਿਪਾਹੀ ਛੇਤੀ ਕੀਤੇ ਬਾਜ ਸਿੰਘ ਨੂੰ ਕਾਬੂ ਨਾ ਕਰਦੇ ਤਾਂ ਉਸ ਨੇ ਕਈ ਅਧਿਕਾਰੀਆਂ ਨੂੰ ਮਾਰ ਸੁੱਟਣਾ ਸੀ। ਉਸ ਨੂੰ ਝੱਟ-ਪੱਟ ਕਾਬੂ ਕਰਕੇ ਉਸ ਦੀਆਂ ਬਾਹਾਂ ਕੱਟ ਦਿੱਤੀਆਂ ਗਈਆਂ ਸਨ। ਫਿਰ ਕਿਸੇ ਵੀ ਸਿੰਘ ਨੂੰ ਕਿਸੇ ਅਧਿਕਾਰੀ ਨੇ ਇਸ ਤਰ੍ਹਾਂ ਦੀ ਟਕੋਰ ਨਹੀਂ ਕੀਤੀ। ਬਾਜ ਸਿੰਘ ਤੋਂ ਬਾਅਦ ਸਭ ਨੂੰ ਹੀ ਸੰਗਲਾਂ ਵਿਚ ਜਕੜਿਆਂ ਪਿਆਂ ਨੂੰ ਹੀ ਕਤਲ ਕਰ ਦਿੱਤਾ ਗਿਆ ਸੀ। ਕਿਸੇ ਵੀ ਸਿੰਘ ਨੇ ਕਤਲ ਹੋਣ ਦੇ ਡਰੋਂ ਆਪਣਾ ਸਿਦਕ ਨਹੀਂ ਹਾਰਿਆ।

ਇਨ੍ਹਾਂ ਸਿੰਘਾਂ ਵਿਚ ਇਕ ਸਿੰਘ ਬਾਵਾ ਕਾਨ੍ਹ ਸਿੰਘ ਸੀ ਜੋ ਬਾਵਾ ਬਿਨੋਦ ਸਿੰਘ ਦਾ ਪੁੱਤਰ ਸੀ। ਭਾਵੇਂ ਬਾਵਾ ਬਿਨੋਦ ਸਿੰਘ ਅਤੇ ਬਾਵਾ ਕਾਨ੍ਹ ਸਿੰਘ ਦੋਵੇਂ ਹੀ ਆਪਣੇ ਚੇਲਿਆਂ ਨਾਲ ਕਾਫੀ ਦੇਰ ਪਹਿਲੋਂ ਹੀ ਬੰਦਾ ਸਿੰਘ ਨਾਲ ਗੱਦਾਰੀ ਕਰਕੇ ਲਾਹੌਰ ਦੇ ਗਵਰਨਰ ਨਾਲ ਜਾ ਮਿਲਿਆ ਸੀ ਅਤੇ ਉਸ ਨੂੰ ਗਵਰਨਰ ਦੀ ਅਧੀਨਗੀ ਵਿਚ ਹੀ ਪੰਜ ਸੌ ਘੋੜਸਵਾਰਾਂ ਦਾ ਮਨਸਬਦਾਰ ਬਣਾ ਦਿੱਤਾ ਗਿਆ ਸੀ ਜਿਵੇਂ ਕਿ ਰਤਨ ਸਿੰਘ ਭੰਗੂ ਨੇ ਆਪਣੇ *ਪ੍ਰਾਚੀਨ ਪੰਥ ਪ੍ਰਕਾਸ਼*[12] ਵਿੱਚ ਲਿਖਿਆ ਹੈ ਪਰ ਗੁਰਦਾਸ-ਨੰਗਲ ਵਿਚੋਂ ਬੰਦਾ ਸਿੰਘ ਬਹਾਦੁਰ ਨੂੰ ਗਰਿਫ਼ਤਾਰ ਕਰਨ ਨਾਲ ਅਬਦੁੱਸ ਸਮੱਦ ਖਾਨ ਕਾਫੀ ਹੰਕਾਰ ਵਿਚ ਆ ਗਿਆ ਸੀ। ਉਸ ਨੇ ਲਗਦੇ ਹੱਥ ਜਿਹੜਾ ਵੀ ਸਿੱਖ ਸਾਹਮਣੇ ਆਉਂਦਾ ਸੀ ਉਸੇ ਨੂੰ ਫੜ ਕੇ ਬੰਦਾ ਸਿੰਘ ਦੀ ਬੰਦੀ ਬਣਾਈ ਫੌਜ ਵਿਚ ਸ਼ਾਮਲ ਕਰ ਲੈਂਦਾ ਸੀ। ਇਸੇ ਹੀ ਹੰਕਾਰ ਭਰੀ ਕਾਰਵਾਈ ਵਿਚ ਉਸ ਨੇ ਲਾਹੌਰ ਪਹੁੰਚਦਿਆਂ ਹੀ ਆਪਣੇ ਅਧੀਨ ਕੰਮ ਕਰਦੇ ਬਾਵਾ ਕਾਨ੍ਹ ਸਿੰਘ ਨੂੰ ਵੀ ਗਰਿਫ਼ਤਾਰ ਕਰ ਲਿਆ ਸੀ ਪਰ ਦਿੱਲੀ ਵਿਖੇ ਇਸ ਨੂੰ ਬਾਕੀ ਸਿੰਘਾਂ ਨਾਲੋਂ ਅਲੱਗ ਕੈਦ ਵਿਚ ਰੱਖਿਆ ਗਿਆ ਸੀ। ਇਸ ਦਾ ਕਾਰਨ ਸਿਰਫ਼ ਇਹ ਹੀ ਸੀ ਕਿ ਬਾਕੀ ਦੇ ਸਿੰਘ ਇਸ ਨੂੰ ਗੱਦਾਰ ਸਮਝਦੇ ਸਨ। ਹਕੂਮਤ ਡਰਦੀ ਸੀ ਕਿ ਜੇਕਰ ਬਾਵਾ ਕਾਨ੍ਹ ਸਿੰਘ ਨੂੰ ਉਨ੍ਹਾਂ ਨਾਲ ਹੀ ਰਲਾ ਕੇ ਬੰਦ ਕੀਤਾ ਗਿਆ ਤਾਂ ਉਹ ਇਸ ਨੂੰ ਮਾਰ ਨਾ ਦੇਣ।

ਇਸ ਦਾ ਪਿਤਾ ਬਾਵਾ ਬਿਨੋਦ ਸਿੰਘ ਇਸ ਦੀ ਗਰਿਫ਼ਤਾਰੀ ਤੋਂ ਬੜਾ ਪਰੇਸ਼ਾਨ ਸੀ। ਇਸ ਨੇ ਆਪਣੇ ਪੁੱਤਰ ਨੂੰ ਛੁਡਵਾਉਣ ਦੀ ਬੜੀ ਕੋਸ਼ਿਸ਼ ਕੀਤੀ। ਸਰੂਪ ਦਾਸ ਭੱਲਾ ਇਸੇ ਖਾਨਦਾਨ ਵਿਚੋਂ ਹੀ ਗੁਰਮੁੱਖੀ ਦਾ ਲੇਖਕ ਹੋਇਆ ਹੈ। ਉਸ ਨੇ

11. ਡਾ. ਗੰਡਾ ਸਿੰਘ ਦੇ ਹਵਾਲੇ ਅਨੁਸਾਰ, *ਪੂਰਵ ਅੰਕਤ*, ਪੰਨਾ 141.
12. ਕਾਨ੍ਹ ਸਿੰਘ ਕੀ ਬੰਦਯੋਂ ਜੁਦਾਈ।। ਲਈ ਤੁਰਕਨ ਸਯੋਂ ਬਾਤ ਬਨਾਈ।।
ਰੁਪਯੇ ਪੰਜ ਸੈ ਨਿਤ ਲੈਣ ਠਹਿਰਾਯੋ।। ਅਸਵਾਰ ਪੰਜ ਸੈ ਸਾਥ ਰਖਾਯੋ।।
ਰਤਨ ਸਿੰਘ ਭੰਗੂ, *ਪ੍ਰਾਚੀਨ ਪੰਥ ਪ੍ਰਕਾਸ਼*, ਸ਼ਰੋਮਣੀ ਕਮੇਟੀ, ਅੰਮ੍ਰਿਤਸਰ, 1981, ਪੰਨਾ 227.

ਆਪਣੀ ਲਿਖਤ *ਮਹਿਮਾ ਪ੍ਰਕਾਸ਼*[13] ਵਿਚ ਲਿਖਿਆ ਹੈ ਕਿ ਬਾਵਾ ਕਾਨ੍ਹ ਸਿੰਘ ਨੂੰ ਛੁਡਵਾਉਣ ਲਈ ਬੜੀ ਕੋਸ਼ਿਸ਼ ਕੀਤੀ ਗਈ। ਅਖੀਰ ਜੇਲ ਦਰੋਗੇ ਨਾਲ ਇਹ ਸੌਦੇਬਾਜੀ ਕੀਤੀ ਗਈ ਕਿ ਬਾਵਾ ਕਾਨ੍ਹ ਸਿੰਘ ਦੀ ਥਾਂ ਤੇ ਕਿਸੇ ਹੋਰ ਬੰਦੇ ਨੂੰ ਉਸੇ ਤਰ੍ਹਾਂ ਦੇ ਕੱਪੜੇ ਪਹਿਨਾ ਕੇ ਬਿਠਾ ਦਿੱਤਾ ਜਾਵੇ ਅਤੇ ਬਾਵਾ ਕਾਨ੍ਹ ਸਿੰਘ ਨੂੰ ਬਾਹਰ ਨਿਕਾਲ ਦਿੱਤਾ ਜਾਵੇ। ਇਸ ਮਕਸਦ ਲਈ ਕਿਸੇ ਗਰੀਬ ਸਿੱਖ ਦੀ ਭਾਲ ਕੀਤੀ ਗਈ। ਉਸ ਨੂੰ ਪੈਸੇ ਦੇ ਕੇ ਅਤੇ ਛੇਤੀ ਛੁਡਵਾ ਲੈਣ ਦਾ ਲਾਰਾ ਲਾ ਕੇ ਬਾਵਾ ਕਾਨ੍ਹ ਸਿੰਘ ਦੀ ਥਾਂ ਤੇ ਬਿਠਾਇਆ ਗਿਆ। ਬਾਵਾ ਕਾਨ੍ਹ ਸਿੰਘ ਨੂੰ ਬਾਹਰ ਕੱਢ ਲਿਆ ਗਿਆ। ਇਸ ਤਰ੍ਹਾਂ ਬਾਵਾ ਕਾਨ੍ਹ ਸਿੰਘ ਦੀ ਰੱਖਿਆ ਕੀਤੀ ਗਈ। ਇਹ ਬਾਵਾ ਕਾਨ੍ਹ ਸਿੰਘ ਬੰਦਾ ਸਿੰਘ ਬਹਾਦੁਰ ਨਾਲ ਗੱਦਾਰੀ ਕਰਨ ਵਾਲੇ ਤੱਤ ਖਾਲਸਾ ਦਾ ਨੇਤਾ ਸੀ।

ਇਹ ਕਹਾਣੀ ਕਿਉਂਕਿ ਬਾਵਾ ਕਾਨ੍ਹ ਸਿੰਘ ਦੀ ਆਪਣੀ ਵੰਸ਼ ਵਿਚੋਂ ਹੋਏ ਲੇਖਕ ਨੇ ਦਿੱਤੀ ਹੈ। ਇਸ ਕਰਕੇ ਇਸ ਨੂੰ ਗਲਤ ਨਹੀਂ ਕਿਹਾ ਜਾ ਸਕਦਾ। ਸਰੂਪ ਦਾਸ ਭੱਲਾ ਨੂੰ ਆਖ਼ਰਕਾਰ ਆਪਣੇ ਹੀ ਵੱਡੇ-ਵਡੇਰੇ ਨਾਲ ਅਜਿਹੀ ਕਹਾਣੀ ਝੂਠੇ ਤੌਰ ਤੇ ਜੋੜ ਕੇ ਲਿਖਣ ਦਾ ਕੀ ਫਾਇਦਾ ਹੋਣਾ ਸੀ? ਇਸ ਤਰ੍ਹਾਂ ਇਸ ਨੂੰ ਠੀਕ ਮੰਨਿਆ ਜਾਣਾ ਚਾਹੀਦਾ ਹੈ। ਕਿਉਂਕਿ ਇਹ ਕਹਾਣੀ ਠੀਕ ਹੈ। ਇਸ ਲਈ ਇਹ ਕਿਹਾ ਜਾ ਸਕਦਾ ਹੈ ਕਿ ਕਿੱਥੇ ਤਾਂ ਬੰਦਾ ਸਿੰਘ ਅਤੇ ਉਸ ਦੇ ਸਾਥੀ ਸਿੰਘ, ਜਿਹੜੇ ਧਰਮ ਉਤੋਂ ਦੀ ਆਪਣੀਆਂ ਜਾਨਾਂ ਕੁਰਬਾਨ ਕਰ ਗਏ ਸਨ ਅਤੇ ਕਿੱਥੇ ਉਹ ਤੱਤ ਖਾਲਸਿਆਂ ਦਾ ਨੇਤਾ, ਜਿਹੜਾ ਆਪਣੀ ਜ਼ਿੰਦਗੀ ਬਚਾਉਣ ਲਈ ਕਿਸੇ ਗਰੀਬ ਸਿੱਖ ਨੂੰ ਝੂਠੇ ਲਾਰੇ-ਲੱਪਿਆਂ ਨਾਲ ਮੌਤ ਦੇ ਮੂੰਹ ਵਿਚ ਪਾ ਕੇ ਆਪਣੀ ਜਾਨ ਬਚਾਅ ਆਇਆ ਸੀ। ਦੋਹਾਂ ਵਿਚ ਕਿੰਨਾਂ ਫ਼ਰਕ ਹੈ।

ਅਖ਼ੀਰ ਤੇ ਆਈ ਬੰਦਾ ਸਿੰਘ ਬਹਾਦੁਰ ਦੀ ਦਰਦਨਾਕ ਮੌਤ ਦੀ ਵਾਰੀ। ਇਹ ਗੱਲ ਤਾਂ ਤਹਿ ਹੋ ਗਈ ਸੀ ਕਿ ਹੁਣ ਬੰਦਾ ਸਿੰਘ ਨੂੰ ਕਤਲ ਕਰ ਦੇਣਾ ਹੀ ਠੀਕ ਹੈ। ਸਭ ਤੋਂ ਪਹਿਲਾਂ ਉਸ ਦੀ ਗੋਦ ਵਿਚ ਉਸ ਦੇ ਚਾਰ ਸਾਲਾਂ ਦੇ ਬਹੁਤ ਹੀ ਖ਼ੂਬਸੂਰਤ ਅਤੇ ਚੰਚਲ ਸੁਭਾ ਵਾਲੇ ਬੱਚੇ ਨੂੰ ਬਿਠਾਇਆ ਗਿਆ। ਬੰਦਾ ਸਿੰਘ ਨੂੰ ਕਿਹਾ ਕਿ ਉਸ ਦੇ ਬੱਚੇ ਨੂੰ ਪਹਿਲਾਂ ਮਾਰਨਾ ਹੈ। ਚੰਗਾ ਇਹ ਹੀ ਹੋਵੇਗਾ ਕਿ ਜਲਾਦ ਦੇ ਹੱਥੋਂ ਮਾਰੇ ਜਾਣ ਦੀ ਥਾਂ ਬੰਦਾ ਸਿੰਘ ਆਪਣੇ ਪੁੱਤਰ ਨੂੰ ਆਪ ਹੀ ਮਾਰ ਦੇਵੇ। ਬੰਦਾ ਸਿੰਘ ਨੇ ਕਿਹਾ ਕਿ ਉਹ ਉਸ ਨੂੰ ਇਸ ਤਰ੍ਹਾਂ ਆਪਣੇ ਧਰਮ ਤੋਂ ਡੁਲਾ ਨਹੀਂ ਸਕਦੇ। ਜੇ ਬੱਚੇ ਨੂੰ ਮਾਰਨਾ ਹੀ ਹੈ ਤਾਂ ਉਹ ਖੁਦ ਹੀ ਮਾਰਨ ਤਾਂ ਕਿ ਲੋਕਾਂ ਨੂੰ ਪਤਾ ਲੱਗੇ ਕਿ ਇਸਲਾਮ ਵੀ ਭੋਲੇ-ਭਾਲੇ ਬੱਚੇ ਨੂੰ ਮਾਰਨ ਦੀ ਇਜਾਜ਼ਤ ਦਿੰਦਾ ਹੈ। ਜਲਾਦ ਨੇ ਕਾਜ਼ੀ ਦਾ ਇਸ਼ਾਰਾ ਮਿਲਦਿਆਂ ਹੀ ਬੱਚੇ ਨੂੰ ਇਸਲਾਮੀ ਢੰਗ ਨਾਲ ਜ਼ਿਬਾਹ ਕਰ ਦਿੱਤਾ। ਇਸਲਾਮੀ ਢੰਗ ਸੀ ਬੱਚੇ ਨੂੰ ਕਲਮਾਂ ਪੜ੍ਹਦੇ ਹੋਏ ਮਾਰਨਾ। ਬੱਚੇ ਦਾ ਤੜਫਦਾ ਹੋਇਆ ਦਿਲ ਬਾਹਰ ਕੱਢਿਆ ਗਿਆ। ਇਸ ਨੂੰ ਬੰਦਾ ਸਿੰਘ ਦੇ ਮੂੰਹ ਵਿਚ ਥੁੰਨਿਆ ਗਿਆ। ਪਰ ਬੰਦਾ ਸਿੰਘ ਰੱਬ ਦੇ ਭਾਣੇ ਨੂੰ ਮਿੱਠਾ ਕਰਕੇ ਮੰਨਦਾ ਹੋਇਆ ਅਡੋਲ ਰਿਹਾ ਅਤੇ ਅੱਖਾਂ ਬੰਦ ਕਰਕੇ ਆਪਣੀ ਗੋਦ ਵਿਚ ਆਪਣੇ ਪਿਆਰੇ ਬੱਚੇ ਦੇ ਤੜਫਦੇ ਅੰਗਾਂ ਨੂੰ ਸ਼ਾਂਤ ਹੋਣ ਦੀ ਉਡੀਕ ਕਰਦਾ ਰਿਹਾ।

ਬੰਦਾ ਸਿੰਘ ਦੇ ਇਸ ਹੱਠ ਨੂੰ ਦੇਖ ਕੇ ਉਥੋਂ ਦੇ ਅਧਿਕਾਰੀ ਵੀ ਹੈਰਾਨ ਹੁੰਦੇ ਸਨ ਅਤੇ ਕਤਲ ਕਰਨ ਵਾਲਾ ਜਲਾਦ ਵੀ। ਉਹ ਬੰਦਾ ਸਿੰਘ ਨੂੰ ਵਾਰ ਵਾਰ ਇਸ ਗੱਲ ਬਾਰੇ ਪੁੱਛਦੇ ਸਨ ਕਿ 'ਜਿਤਨਾ ਹੱਠ ਉਹ ਸਰਕਾਰ ਸਾਹਮਣੇ ਦਿਖਾ ਰਿਹਾ ਹੈ ਅਤੇ ਜਿਸ ਤਰੀਕੇ ਨਾਲ ਹਰ ਕਿਸਮ ਦੇ ਤਸੀਹੇ ਝੱਲ ਰਿਹਾ ਹੈ ਇਹ ਇਕ ਬਹੁਤ ਹੀ ਉੱਚੇ, ਸੱਚੇ ਅਤੇ ਵਿਦਵਾਨ ਪੁਰਸ਼ ਦੀ ਨਿਸ਼ਾਨੀ ਹੈ। ਜੇਕਰ ਉਹ ਇਤਨਾ ਹੀ ਉੱਚਾ-ਸੱਚਾ ਅਤੇ ਵਿਦਵਾਨ ਪੁਰਸ਼ ਸੀ ਤਾਂ ਉਸ ਨੇ ਇਹ ਸਭ ਕੁਝ ਜਾਣਦਿਆਂ ਹੋਇਆਂ ਵੀ ਤਾਕਤਵਰ ਹਕੂਮਤ ਨਾਲ ਮੱਥਾ ਕਿਉਂ ਲਾਇਆ ਸੀ ਕਿ ਆਖਰ ਇਕ ਦਿਨ ਉਸ ਨੇ ਪਕੜਿਆ ਜਾਣਾ ਹੈ ਅਤੇ ਤਸੀਹੇ ਦੇ ਕੇ ਮਾਰਿਆ ਜਾਣਾ ਹੈ?' ਇਹ ਗੱਲ ਮੁਹੰਮਦ ਅਮੀਨ ਖਾਨ ਨੇ ਪੁੱਛੀ ਸੀ। ਮੁਹੰਮਦ ਅਮੀਨ ਖਾਨ, ਬੰਦਾ ਸਿੰਘ ਬਹਾਦੁਰ ਨੂੰ ਪਕੜਨ ਲਈ ਪਹਿਲਾਂ ਬਾਦਸ਼ਾਹ ਬਹਾਦੁਰ ਸ਼ਾਹ ਨੇ ਭੇਜਿਆ ਸੀ। ਫਿਰ ਪਿੱਛੋਂ ਜਦੋਂ ਬੰਦਾ ਸਿੰਘ ਪਕੜਿਆ ਗਿਆ ਸੀ ਮੁਹੰਮਦ ਅਮੀਨ ਖਾਨ ਦੀ ਡਿਊਟੀ ਬਾਦਸ਼ਾਹ ਫਾਰੁਖਸ਼ੀਅਰ ਨੇ ਲਗਾਈ ਸੀ ਕਿ ਉਹ ਕੈਦੀ ਬੰਦਾ ਸਿੰਘ ਨੂੰ ਦਿੱਲੀ ਦੀਆਂ ਹੱਦਾਂ ਤੋਂ ਆਪਣੀ ਹਿਰਾਸਤ ਵਿਚ ਲੈ ਕੇ ਆਵੇ। ਭਾਵ ਕਿ ਮੁਹੰਮਦ ਅਮੀਨ ਖਾਨ ਬਾਦਸ਼ਾਹ ਦਾ ਸਿਰਕੱਢ ਵਜ਼ੀਰ ਸੀ ਅਤੇ ਬੰਦਾ ਸਿੰਘ ਦਾ ਸਾਰਾ ਕੈਦੀ ਜੀਵਨ ਅੰਤ ਤਕ ਇਸੇ ਦੀ ਹਿਰਾਸਤ ਵਿਚ ਗੁਜ਼ਰਿਆ ਸੀ। ਬੰਦਾ ਸਿੰਘ ਨੇ ਇਸ ਨੂੰ ਜਵਾਬ ਦਿੱਤਾ "ਜਦੋਂ ਧਰਤੀ ਉਪਰ ਜ਼ੁਲਮ ਆਪਣੀਆਂ ਹੱਦਾਂ ਤੋਂ ਟੱਪ ਜਾਂਦਾ ਹੈ ਤਾਂ ਅਕਾਲ ਪੁਰਖ ਕਿਸੇ ਨਾ ਕਿਸੇ ਵਿਅਕਤੀ ਨੂੰ ਉਸ ਜ਼ੁਲਮ ਦਾ ਨਾਸ਼ ਕਰਨ ਲਈ ਭੇਜਦਾ ਹੈ। ਮੈਨੂੰ ਵੀ ਮੇਰੇ ਗੁਰੂ ਗੋਬਿੰਦ ਸਿੰਘ ਨੇ ਤੁਹਾਡੇ ਜ਼ੁਲਮਾਂ ਦਾ ਨਾਸ਼ ਕਰਨ ਲਈ ਭੇਜਿਆ ਸੀ। ਜਿਥੋਂ ਤਕ ਮੇਰੀ ਤਾਕਤ ਸੀ ਮੈਂ ਜ਼ੁਲਮ ਦਾ ਮੁਕਾਬਲਾ ਕੀਤਾ ਅਤੇ ਉਸ ਨੂੰ ਖਤਮ ਵੀ ਕੀਤਾ ਪਰ ਜ਼ੁਲਮ ਦੇ ਖਿਲਾਫ਼ ਲੜਨ ਵਾਲੇ ਘੱਟ ਹੁੰਦੇ ਹਨ। ਇਸ ਲਈ ਇਸੇ ਘਾਟ ਕਾਰਨ ਮੈਂ ਪਕੜਿਆ ਗਿਆ ਹਾਂ। ਮੈਨੂੰ ਮੌਤ ਦਾ ਡਰ ਨਹੀਂ ਹੈ। ਜਿਹੜਾ ਜ਼ੁਲਮ ਖਿਲਾਫ਼ ਲੜਦਾ ਹੈ ਉਹ ਮੌਤ ਦਾ ਭੈਅ ਰੱਖ ਕੇ ਨਹੀਂ ਲੜਦਾ।"[14] ਕੇਸਰ ਸਿੰਘ ਛਿੱਬਰ ਅੰਤਮ ਸਮੇਂ ਬਾਦਸ਼ਾਹ ਫਾਰੁਖਸ਼ੀਅਰ ਦੀ ਬੰਦਾ ਸਿੰਘ ਬਹਾਦੁਰ ਨਾਲ ਗੱਲਬਾਤ ਹੋਈ ਦਸਦਾ ਹੈ। ਉਸ ਅਨੁਸਾਰ ਜਦੋਂ ਬਾਦਸ਼ਾਹ ਨੇ ਪੁੱਛਿਆ ਕਿ 'ਜਿਹੜਾ ਉਹ (ਬੰਦਾ) ਕੋਈ ਦੁੱਖ-ਤਕਲੀਫ ਨਹੀਂ ਮੰਨ ਰਿਹਾ, ਕੀ

---

13. ਸਰੂਪ ਦਾਸ ਭੱਲਾ, *ਮਹਿਮਾ ਪ੍ਰਕਾਸ਼*, ਭਾਗ ਦੂਜਾ, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, 1971, ਪੰਨੇ 883-84.
14. Khafi Khan, *op.cit.*, p. 459.

ਇਹ ਉਸ ਦੀ ਕੋਈ ਕਰਾਮਾਤ ਹੈ?' ਬੰਦਾ ਸਿੰਘ ਨੇ ਉਤਰ ਦਿੱਤਾ ਕਿ 'ਇਹ ਕੋਈ ਕਰਾਮਾਤ ਨਹੀਂ ਹੈ। ਮੈਂ ਉਹੀ ਕੁਝ ਭੁਗਤ ਰਿਹਾ ਹਾਂ ਜੋ ਕੁਝ ਮੈਂ ਕੀਤਾ ਹੈ। ਇਸ ਰਸਤੇ ਉਪਰ ਚੱਲਣ ਵਾਲਿਆਂ ਦੀ ਮੌਤ ਇਸੇ ਤਰ੍ਹਾਂ ਹੀ ਆਉਂਦੀ ਹੈ। ਮੈਨੂੰ ਇਸ ਦਾ ਪਤਾ ਸੀ। ਤੂੰ ਵੀ ਉਸੇ ਤਰ੍ਹਾਂ ਹੀ ਭੁਗਤੇਂਗਾ ਜਿਸ ਤਰ੍ਹਾਂ ਦਾ ਤੂੰ ਕੰਮ ਕਰੇਂਗਾ।'[15] ਅਜਿਹੀਆਂ ਗੱਲਾਂ ਸੁਣ ਕੇ ਭਾਵੇਂ ਬਾਦਸ਼ਾਹ ਅਤੇ ਹੋਰ ਜਰਨੈਲਾਂ ਦਾ ਇਰਾਦਾ ਬੰਦਾ ਸਿੰਘ ਬਹਾਦੁਰ ਪਰਤੀ ਬਦਲ ਗਿਆ ਸੀ ਪਰ ਕੋਲ ਖੜ੍ਹੇ ਕਾਜ਼ੀ ਨੇ ਫਤਵਾ ਦਿੱਤਾ ਕਿ ਮਾਸੂਮ ਮੁਸਲਮਾਨਾਂ ਦੇ ਡੋਲ੍ਹੇ ਗਏ ਖੂਨ ਦਾ ਬਦਲਾ, ਇਸ ਕਾਫ਼ਰ ਨੂੰ ਵੱਧ ਤੋਂ ਵੱਧ ਤੜਫਾ ਕੇ ਮਾਰਨ ਨਾਲ ਹੀ ਲਿਆ ਜਾ ਸਕਦਾ ਹੈ। ਇਸ ਤੋਂ ਬਾਅਦ ਬੰਦਾ ਸਿੰਘ ਦੇ ਦੋਵੇਂ ਪੈਰ ਵੱਢੇ ਗਏ। ਫਿਰ ਦੋਵੇਂ ਹੱਥ ਕੱਟ ਦਿੱਤੇ ਗਏ। ਬਾਅਦ ਵਿਚ ਤੜਫਦੇ ਹੋਏ ਸਰੀਰ ਵਿਚੋਂ ਅੱਖਾਂ ਵੀ ਕੱਢ ਦਿੱਤੀਆਂ ਗਈਆਂ। ਜਦੋਂ ਤਕ ਬੰਦਾ ਸਿੰਘ ਦਾ ਸਰੀਰ ਤੜਫਣੋਂ ਨਹੀਂ ਹਟਿਆ, ਉਦੋਂ ਤਕ ਉਸ ਦੇ ਸਰੀਰ ਵਿਚੋਂ ਮਾਸ ਦੀਆਂ ਬੋਟੀਆਂ ਨੂੰ ਜਮੂਰਾਂ ਨਾਲ ਤੋੜਿਆ ਗਿਆ। ਤੱਤੇ ਕੀਤੇ ਹੋਏ ਸਰੀਏ ਉਸ ਦੇ ਪੇਟ ਵਿਚੋਂ ਦੀ ਲੰਘਾਏ ਗਏ। ਅਖੀਰ ਜਦੋਂ ਬੰਦਾ ਸਿੰਘ ਬਹਾਦੁਰ ਦੇ ਸਰੀਰ ਨੂੰ ਹੋਰ ਤਸੀਹੇ ਦਿੱਤੇ ਹੀ ਨਹੀਂ ਜਾ ਸਕਦੇ ਸਨ ਤਾਂ ਉਸ ਨੂੰ ਸ਼ਹੀਦ ਕਰਨ ਦਾ ਹੁਕਮ ਦੇ ਦਿਤਾ ਗਿਆ। ਕਾਜ਼ੀ ਸਮਝ ਰਿਹਾ ਸੀ ਕਿ ਬੰਦਾ ਸਿੰਘ ਨੇ ਬੇਗੁਨਾਹ ਮੁਸਲਮਾਨਾਂ ਦਾ ਕਤਲ ਕੀਤਾ ਹੈ। ਇਨ੍ਹਾਂ ਕਤਲਾਂ ਦਾ ਬਦਲਾ ਇਸੇ ਤਰ੍ਹਾਂ ਹੀ ਲਿਆ ਜਾ ਸਕਦਾ ਹੈ। ਪਰ ਉਸ ਕਾਜ਼ੀ ਨੂੰ ਇਸ ਗੱਲ ਦਾ ਭੋਰਾ-ਭਰ ਵੀ ਅਹਿਸਾਸ ਨਹੀਂ ਸੀ ਕਿ ਜਿਸ ਚਾਰ ਸਾਲ ਦੇ ਬੱਚੇ ਨੂੰ ਜ਼ਿਬਾਹ ਕੀਤਾ ਗਿਆ ਸੀ ਉਸ ਨੇ ਕੀ ਪਾਪ ਕੀਤਾ ਸੀ? ਉਸ ਤੋਂ ਕਿਹੜੇ ਮੁਸਲਮਾਨ ਦੀ ਮੌਤ ਦਾ ਬਦਲਾ ਲਿਆ ਗਿਆ ਸੀ? ਅਖੀਰ ਤੜਫਦੇ ਹੋਏ ਬੰਦਾ ਸਿੰਘ ਦਾ ਪੰਜ-ਭੌਤਿਕ ਸਰੀਰ ਠੰਡਾ ਹੋ ਗਿਆ ਅਤੇ ਮਹਾਨ ਨੇਤਾ ਆਪਣੀ ਸ਼ਹਾਦਤ ਦੇ ਕੇ ਸਿੱਖ ਇਤਿਹਾਸ ਦੇ ਪੰਨਿਆਂ ਵਿਚ ਆਪਣਾ ਨਾਂ ਰੋਸ਼ਨ ਕਰ ਗਿਆ। *ਅਖ਼ਬਾਰ-ਏ-ਦਰਬਾਰ-ਏ-ਮੁਅੱਲਾ* ਦੀ 10 ਜੂਨ, 1710 ਈ. ਦਿਨ ਐਤਵਾਰ ਦੀ ਖ਼ਬਰ ਵਿਚ ਬੰਦਾ ਸਿੰਘ ਨੂੰ ਸ਼ਹੀਦ ਕੀਤੇ ਜਾਣ ਬਾਰੇ ਇਉਂ ਦੱਸਿਆ ਗਿਆ ਹੈ: "ਬਾਦਸ਼ਾਹ ਨੂੰ ਜਾਣਕਾਰੀ ਪੇਸ਼ ਕੀਤੀ ਗਈ ਕਿ ਉਸ ਦੇ ਹੁਕਮ ਅਨੁਸਾਰ ਇਬਰਾਹਿਮ-ਉਦ-ਦੀਨ ਖ਼ਾਨ ਮੀਰ-ਏ-ਆਤਿਸ਼ ਅਤੇ ਸਰਬਰਾਹ ਖਾਨ ਕੋਤਵਾਲ, ਬੰਦਾ ਸਿੰਘ ਨੂੰ, ਉਸਦੇ ਪੁੱਤਰ ਸਮੇਤ ਅਤੇ ਅਠਾਰਾਂ ਹੋਰ ਸਾਥੀਆਂ ਸਮੇਤ, ਖਵਾਜ਼ਾ ਕੁਤਬ-ਉਦ-ਦੀਨ ਦੇ ਮਕਬਰੇ ਵੱਲ, ਜਿਹੜਾ ਕਿ ਖੋਜਾ ਫਾਤੂ ਦੇ ਤਲਾਅ ਦੇ ਨੇੜੇ ਹੈ, ਲੈ ਗਏ ਸਨ। ਪਹਿਲਾਂ ਬਾਗੀ ਬੰਦੇ ਦੇ ਪੁੱਤਰ ਨੂੰ ਉਸ ਦੀਆਂ ਅੱਖਾਂ ਦੇ ਸਾਹਮਣੇ ਮਾਰ ਦਿਤਾ ਗਿਆ ਸੀ। ਇਸ ਪਿੱਛੋਂ ਬਾਗੀ ਨੂੰ ਬੇਹੱਦ ਤਸੀਹੇ ਦੇ ਕੇ ਮਾਰ ਦਿਤਾ ਗਿਆ ਹੈ। ਉਸ ਦੇ ਸਰੀਰ ਦੇ ਸਾਰੇ ਅੰਗ ਜੁਦਾ-ਜੁਦਾ ਕਰ ਦਿਤੇ ਗਏ ਹਨ। ਉਸ ਦੇ ਸਾਥੀਆਂ ਨੂੰ ਮਾਰ ਦਿਤਾ ਗਿਆ ਹੈ।"[16] ਖਾਫ਼ੀ ਖਾਨ ਲਿਖਦਾ ਹੈ ਕਿ "ਆਖ਼ਰਕਾਰ ਬੰਦੇ ਦੇ ਸਾਥੀਆਂ ਨੂੰ ਮਾਰ ਦਿਤਾ ਗਿਆ ਸੀ। ਹੁਕਮ ਦਿਤਾ ਗਿਆ ਸੀ ਕਿ ਜਿਹੜੇ ਹੋਰਨਾਂ ਦੇ ਪੁੱਤਰ ਉਸ ਨੇ ਮਾਰੇ ਹਨ ਉਨ੍ਹਾਂ ਦੇ ਬਦਲ ਵਜੋਂ ਉਸ ਦੇ ਆਪਣੇ ਪੁੱਤਰ ਨੂੰ ਉਸ ਦੀਆਂ ਅੱਖਾਂ ਦੇ ਸਾਹਮਣੇ ਮਾਰਿਆ ਜਾਵੇ। ਇਸ ਤੋਂ ਵੱਧ ਕੇ ਉਸ ਦਾ ਪੁੱਤਰ ਉਸ ਦੇ ਆਪਣੇ ਹੱਥਾਂ ਦੁਆਰਾ ਮਾਰਿਆ ਜਾਣਾ ਚਾਹੀਦਾ ਹੈ। ਇਸ ਤੋਂ ਬਾਅਦ ਉਸ ਨੂੰ ਆਪ ਵੀ ਮਾਰ ਦਿਤਾ ਗਿਆ ਸੀ।"[17] ਕਨਿੰਘਮ ਅਨੁਸਾਰ, 'ਲਾਲ-ਗਰਮ ਸਲਾਖਾਂ ਨਾਲ ਉਸ ਦੇ ਮਾਸ ਨੂੰ ਉਚੇੜਿਆ ਗਿਆ ਅਤੇ ਅਜਿਹੇ ਤਸੀਹੇ ਸਹਿੰਦਿਆਂ ਉਹ ਮਰ ਗਿਆ।' (His own flesh was then torn with red-hot pincers and amid these torments he expired.)[18]

ਬੰਦਾ ਸਿੰਘ ਬਹਾਦੁਰ ਦੀ ਇਹ ਬੇਮਿਸਾਲ ਸ਼ਹਾਦਤ ਸੀ। ਕੇਸਰ ਸਿੰਘ ਛਿੱਬਰ ਦੇ ਇਹ ਸ਼ਬਦ ਇਸ ਸ਼ਹਾਦਤ ਬਾਰੇ ਬੜੀ ਹੀ ਅਹਿਮੀਅਤ ਰੱਖਦੇ ਹਨ ਕਿ ਬੰਦਾ ਸਿੰਘ ਨੇ ਆਪਣਾ ਸੀਸ ਦੇ ਕੇ ਧਰਮ ਰੱਖ ਲਿਆ ਸੀ।

*ਬੰਦੇ ਸਾਹਿਬ ਸੀਸ ਦਿਤਾ ਧਰਮ ਰਖਿ ਲੀਤੋਈ ॥*
*ਲਾਖ ਸਿਖ ਤੁਰਕਾਂ ਹੈਨ ਮਾਰੇ ॥*
*ਸਿਖਾਂ ਗੁਰੂ ਕਿਆਂ ਸਿਰ ਦਿਤੇ ਪਰ ਸਿਦਕ ਨਾ ਹਾਰੇ ॥*

ਇਸ ਤਰ੍ਹਾਂ 7 ਦਸੰਬਰ, 1715 ਤੋਂ ਲੈ ਕੇ 9 ਜੂਨ? 1716 ਤਕ ਛੇ ਮਹੀਨਿਆਂ ਤੇ ਦੋ ਦਿਨਾਂ ਦਾ ਸਮਾਂ, ਬੰਦਾ ਸਿੰਘ ਬਹਾਦੁਰ, ਉਸ ਦਾ ਪੱਤਰ ਅਤੇ ਪਤਨੀ ਤਸੀਹਿਆਂ ਵਾਲੀ ਸਖ਼ਤ ਕੈਦ ਵਿਚ ਰਹੇ ਸਨ। ਉਸ ਦੀ ਪਤਨੀ ਰਾਜ ਕੁਮਾਰੀ ਰਤਨ ਕੌਰ ਨੂੰ ਬਾਦਸ਼ਾਹ ਨੇ ਆਪਣੀ ਮਾਂ ਦੇ ਮਹਿਲ ਵਿਚ ਭਿਜਵਾ ਦਿਤਾ ਸੀ। ਮਹਿਲਾਂ ਵਿਚ ਜਾ ਕੇ ਰਾਜ ਕੁਮਾਰੀ ਨੇ ਨਾ ਕੁਝ ਖਾਧਾ ਨਾ ਪੀਤਾ ਸੀ। ਜਦੋਂ ਹੀ ਉਸ ਨੂੰ ਬਾਦਸ਼ਾਹ ਦੀ ਮਾਂ ਅਤੇ ਹੋਰ ਸਾਥੀਆਂ ਦੀਆਂ ਨਿਗਾਹਾਂ ਤੋਂ ਮੌਕਾ ਮਿਲਿਆ ਉਹ ਮਹਿਲਾਂ ਵਿਚਲੇ ਖੂਹ ਵਿਚ ਛਾਲ ਮਾਰ ਕੇ ਆਪਣੀ ਜਾਨ ਦੇ ਗਈ ਸੀ। ਬਾਦਸ਼ਾਹ ਦੀ ਮਾਂ ਇਸ ਘਟਨਾ ਤੋਂ ਬਾਅਦ ਉਸ ਮਹਿਲ ਵਿਚ ਨਹੀਂ ਰਹੀ ਸੀ।

---

15. ਬੰਸਾਵਲੀ ਨਾਮਾ, ਚਰਨ ਗਿਆਰ੍ਹਵਾਂ, ਬੰਦ ਸੱਠਵਾਂ।
16. *ਪੂਰਵ ਅੰਕਤ*, ਪੰਨਾ 166.
17. ਖਾਫ਼ੀ ਖਾਨ, *ਪੂਰਵ ਅੰਕਤ*, ਪੰਨਾ 458.
18. *ਪੂਰਵ ਅੰਕਤ*, ਪੰਨਾ 79.

# 17. ਬੰਦਾ ਸਿੰਘ ਬਹਾਦੁਰ : ਮੁੱਲਅੰਕਣ

ਬੰਦਾ ਸਿੰਘ ਬਹਾਦੁਰ, ਸਿੱਖ ਇਤਿਹਾਸ ਦੀ ਇਕ ਜ਼ਬਰਦਸਤ ਬੁਝਾਰਤ ਬਣਿਆ ਹੋਇਆ ਹੈ। ਰਵਾਇਤੀ ਲਿਖਤਾਂ ਦੇ ਮੁਤਾਬਕ ਉਹ ਪੁਣਛ-ਰਾਜੌਰੀ ਦੇ ਰਾਜਪੂਤ ਘਰਾਣੇ ਦਾ ਜੰਮਪਲ ਸੀ। ਸ਼ਿਕਾਰ ਖੇਡਦਾ ਹੋਇਆ ਇਕ ਗਰਭਵਤੀ ਹਿਰਨੀ ਨੂੰ ਮਾਰਨ ਕਰਕੇ ਉਸ ਦਾ ਮਨ ਸੰਸਾਰਕ ਜੀਵਨ ਤੋਂ ਇਤਨਾ ਉਪਰਾਮ ਹੋ ਗਿਆ ਸੀ ਕਿ ਉਹ ਸਭ ਕੁਝ ਛੱਡ-ਛੁਡਾ ਕੇ ਸਾਧ ਬਣ ਗਿਆ। ਸਾਧ ਬਣ ਕੇ ਬੜੀਆਂ ਰਿੱਧੀਆਂ-ਸਿੱਧੀਆਂ ਦਾ ਮਾਲਕ ਬਣ ਗਿਆ। ਇਸ ਨਾਲ ਉਹ ਇਤਨਾ ਹੰਕਾਰੀ ਹੋ ਗਿਆ ਕਿ ਹਰ ਪੀਰ ਫਕੀਰ ਨੂੰ ਟਿੱਚ ਸਮਝਣ ਲੱਗ ਪਿਆ। ਉਸ ਦਾ ਇਹ ਹੰਕਾਰ ਤੋੜਨ ਵਾਸਤੇ ਗੁਰੂ ਗੋਬਿੰਦ ਸਿੰਘ ਜੀ ਬਿਨਾਂ ਕਿਸੇ ਹੋਰ ਪਰੋਗਰਾਮ ਤੋਂ ਇਤਨੀ ਦੂਰ ਨਾਂਦੇੜ ਪਹੁੰਚੇ। ਉਥੇ ਜਾ ਕੇ ਉਸ ਦਾ ਐਸਾ ਹੰਕਾਰ ਤੋੜਿਆ ਕਿ ਪੰਥ ਖਾਲਸੇ ਦਾ ਸਭ ਕੁਝ ਹੀ ਉਸ ਨੂੰ ਸੰਭਾਲ ਦਿੱਤਾ। ਫਿਰ ਉਸ ਨੇ ਪੰਜਾਬ ਵਿਚ ਪਹੁੰਚ ਕੇ ਦੇਖਦਿਆਂ-ਦੇਖਦਿਆਂ ਹੀ ਮੁਗ਼ਲ ਹਕੂਮਤ ਨੂੰ ਉਲਟਾ ਕੇ ਰੱਖ ਦਿੱਤਾ। ਦੂਜੀ ਵਾਰ ਫਿਰ ਉਹ ਹੰਕਾਰੀ ਹੋ ਗਿਆ ਅਤੇ ਖਾਲਸੇ ਨਾਲ ਵਿਗਾੜ ਲਈ। ਆਪਣੇ ਆਪ ਨੂੰ ਗੁਰੂ ਅਖਵਾਉਣ ਲੱਗ ਪਿਆ। ਅਖੀਰ ਨੂੰ ਉਹ ਫੜਿਆ ਗਿਆ ਪਰ ਸ਼ਹਾਦਤ ਦੇਣ ਸਮੇਂ ਉਸ ਨੇ ਸ਼ਹਾਦਤਾਂ ਦੇ ਸਭ ਹੱਦ-ਬੰਨੇ ਤੋੜ ਦਿੱਤੇ। ਨਾ ਪੁੱਤ ਦਾ ਮੋਹ ਕੀਤਾ, ਨਾ ਤਸੀਹਿਆਂ ਤੋਂ ਡਰਿਆ ਅਤੇ ਨਾ ਮੌਤ ਤੋਂ। ਇਹ ਸਭ ਕੁਝ ਸੰਖੇਪ ਜਿਹਾ ਹੈ ਜੋ ਬੰਦਾ ਸਿੰਘ ਨਾਲ ਜੁੜਿਆ ਹੋਇਅ ਹੈ। ਇਸ ਤੋਂ ਇਲਾਵਾ, ਬਿਨਾਂ ਸਿਰ-ਪੈਰ ਦੇ, ਹੋਰ ਵੀ ਅਨੇਕਾਂ ਆਧਾਰ-ਰਹਿਤ ਗੱਲਾਂ ਬੰਦਾ ਸਿੰਘ ਨਾਲ ਜੁੜੀਆਂ ਹੋਈਆਂ ਹਨ। ਜਿਵੇਂ ਕਿ ਗੁਰੂ ਜੀ ਨੇ ਉਸ ਨੂੰ ਵਿਆਹ ਕਰਵਾਉਣ ਤੋਂ ਰੋਕਿਆ ਹੋਇਆ ਸੀ ਆਦਿ! ਆਦਿ!!

ਜਿਥੋਂ ਤੱਕ ਇਤਿਹਾਸ ਦਾ ਅਤੇ ਗੁਰਬਾਣੀ ਦੇ ਸਿਧਾਂਤਾਂ ਦਾ ਸੰਬੰਧ ਹੈ ਉਨ੍ਹਾਂ ਅਨੁਸਾਰ ਉਪਰੋਕਤ ਸਾਰੀਆਂ ਗੱਲਾਂ, ਸਿਵਾਏ ਸ਼ਹਾਦਤ ਅਤੇ ਰਾਜ ਸਥਾਪਤ ਕਰਨ ਤੋਂ, ਬਾਕੀ ਸਭ ਆਪਾ ਵਿਰੋਧੀ, ਗੈਰ-ਇਤਿਹਾਸਕ ਅਤੇ ਗੈਰ-ਸਿੱਖ ਸਭਿਆਚਾਰ ਦੀਆਂ ਹਨ। ਇਹ ਸਵਾਲ ਕੁਦਰਤੀ ਤੌਰ ਤੇ ਖੜ੍ਹੇ ਹੁੰਦੇ ਹਨ ਕਿ ਜੇ ਉਹ ਇਕ ਗਰਭਵਤੀ ਹਿਰਨੀ ਨੂੰ ਮਾਰਨ ਨਾਲ ਹੀ ਇਤਨਾ ਉਪਰਾਮ ਹੋ ਗਿਆ ਸੀ ਕਿ ਉਹ ਸਾਧ ਬਣ ਗਿਆ, ਫਿਰ ਸਾਧ ਬਣ ਕੇ ਹੰਕਾਰੀ ਸਾਧ ਬਣਨ ਸਮੇਂ ਇਸ ਘਟਨਾ ਦਾ ਪਰਭਾਵ ਕਿੱਧਰ ਚਲਾ ਗਿਆ ਸੀ? ਕਿਸੇ ਸਾਧ ਕੋਲ ਰਿੱਧੀਆਂ-ਸਿੱਧੀਆਂ ਤੋਂ ਭਾਵ ਜੇ ਕਰਾਮਾਤਾਂ ਤੋਂ ਹੈ ਫਿਰ ਤਾਂ ਇਹ ਕੋਰੀ ਮਿਥਿਹਾਸਕ ਗੱਲ ਹੈ ਪਰ ਜੇਕਰ ਰਿੱਧੀਆਂ-ਸਿੱਧੀਆਂ ਤੋਂ ਭਾਵ ਕਥਨੀ ਅਤੇ ਕਰਨੀ ਦੇ ਪੂਰੇ ਸਾਧ ਤੋਂ ਹੈ ਫਿਰ ਉਸ ਦੇ ਹੰਕਾਰੀ ਹੋਣ ਦੀ ਗੱਲ ਗਲਤ ਹੈ। ਰਿੱਧੀਆਂ-ਸਿੱਧੀਆਂ ਵੀ ਹੋਣ ਅਤੇ ਸਾਧ ਹੰਕਾਰੀ ਵੀ ਹੋਵੇ, ਸਿਧਾਂਤਕ ਤੇ ਵਿਵਹਾਰਕ ਤੌਰ ਤੇ ਇਹ ਹੋ ਨਹੀਂ ਸਕਦਾ।

ਅਗਲਾ ਸਵਾਲ ਹੈ ਕਿ ਉਸ ਸਾਧ ਦੇ ਹੰਕਾਰੀ ਹੋਣ ਦੀ ਐਸੀ ਕਿਹੜੀ ਸਮੱਸਿਆ ਸੀ ਜਿਸ ਨੂੰ ਤੋੜਨ ਲਈ ਗੁਰੂ ਗੋਬਿੰਦ ਸਿੰਘ ਜੀ ਨੂੰ ਬਿਨਾਂ ਕਿਸੇ ਮਨੋਰਥ ਤੋਂ ਸੈਂਕੜੇ ਮੀਲ ਦੂਰ ਨਾਂਦੇੜ ਜਾਣਾ ਪਿਆ? ਉਸ ਦੇ ਹੰਕਾਰ ਨਾਲ ਸਿੱਖ ਧਰਮ ਦਾ ਕਿਹੜਾ ਨੁਕਸਾਨ ਹੋ ਰਿਹਾ ਸੀ? ਇਕ ਪਾਸੇ ਤਾਂ ਗੁਰੂ ਜੀ ਆਗਰੇ ਤੋਂ ਹੀ ਆਨੰਦਪੁਰ ਸਾਹਿਬ ਨੂੰ ਮੁੜਨ ਲਈ ਤਿਆਰ ਸਨ ਪਰ ਹੈਦਰਾਬਾਦ ਜਾਂ ਬੁਰਹਾਨਪੁਰ ਤੋਂ ਬਾਦਸ਼ਾਹ ਨਾਲੋਂ ਨਿਖੇੜ ਕੇ ਸੈਂਕੜੇ ਮੀਲ ਦੂਰ ਹੰਕਾਰੀ ਸਾਧ ਦਾ ਹੰਕਾਰ ਦੂਰ ਕਰਨ ਲਈ ਚਲੇ ਜਾਂਦੇ ਹਨ। ਗੁਰੂ ਸਾਹਿਬ ਦੇ ਸਾਹਮਣੇ ਤਾਂ ਇਤਨੀਆਂ ਗੰਭੀਰ ਕਿਸਮ ਦੀਆਂ ਸਮੱਸਿਆਵਾਂ ਸਨ ਕਿ ਉਨ੍ਹਾਂ ਵਿਚੋਂ ਉਹ ਚਾਹੁਣ ਦੇ ਬਾਵਜੂਦ ਵੀ ਨਿਕਲ ਨਹੀਂ ਸੀ ਸਕਦੇ। ਸਾਰਾ ਪੰਜਾਬ ਛੱਡਿਆ ਹੋਇਆ ਸੀ ਅਤੇ ਸਾਰਾ ਪੰਥ ਖਾਲਸਾ ਪਿੱਛੇ ਛੱਡਿਆ ਹੋਇਆ ਸੀ। ਚਾਰੇ ਸਾਹਿਬਜ਼ਾਦੇ ਸ਼ਹੀਦ ਹੋ ਚੁੱਕੇ ਸਨ। ਸਾਰਾ ਮਾਹੌਲ ਹੀ ਗਮਗੀਨ ਅਤੇ ਗੰਭੀਰ ਸੀ। ਅਜਿਹੇ ਮਾਹੌਲ ਵਿਚ ਸਾਡੇ ਲੇਖਕ ਗੁਰੂ ਜੀ ਨੂੰ ਹੰਕਾਰੀ ਸਾਧ ਦਾ ਹੰਕਾਰ ਤੋੜਨ ਲਈ ਇਸ ਤਰ੍ਹਾਂ ਤੁਰਦਾ-ਫਿਰਦਾ ਦਿਖਾ ਰਹੇ ਹਨ ਜਿਵੇਂ ਕਿ ਉਨ੍ਹਾਂ ਸਾਹਮਣੇ ਹੋਰ ਕੋਈ ਕੰਮ ਹੈ ਹੀ ਨਹੀਂ ਸੀ। ਫਿਰ ਜਦੋਂ ਗੁਰੂ ਜੀ ਸਾਧ ਦੇ ਡੇਰੇ ਵਿਚ ਪਹੁੰਚੇ ਤਾ ਸਾਧ ਦੀ ਗੈਰ-ਹਾਜ਼ਰੀ ਵਿਚ ਨਾਲੇ ਤਾਂ ਉਸ ਦੇ ਬੱਕਰੇ-ਬੱਕਰੀਆ ਮਾਰ ਕੇ ਮੀਟ ਬਣਾਉਣਾ ਰੱਖ ਦਿੱਤਾ ਤੇ ਨਾਲੇ ਘੋੜਿਆਂ ਨਾਲ ਉਸ ਦਾ ਬਾਗ ਉਜਾੜ ਦਿੱਤਾ। ਸਾਰੇ ਲੇਖਕਾਂ ਨੇ ਇਹ ਗੱਲ ਇਤਨੇ ਮਾਣ ਨਾਲ ਲਿਖੀ ਹੈ ਜਿਵੇਂ ਕਿ ਸਿੱਖ ਧਰਮ ਵਿਚ ਮਾਸ ਖਾਣਾ ਅਤੇ ਕਿਸੇ ਦਾ ਬਾਗ ਉਜਾੜ ਦੇਣਾ ਬੜੀ ਪਵਿੱਤਰ ਚੀਜ਼ ਮੰਨੀ ਗਈ ਹੋਵੇ। ਇਹ ਕਿਧਰ ਦੀ ਦਿਆਨਤਦਾਰੀ ਸੀ ਕਿ ਕਿਸੇ ਦੇ ਡੇਰੇ ਵਿਚ ਜਾ ਕੇ ਐਸੇ ਕੰਮ ਕਰੋ ਜਿਸ ਦੀ ਕੋਈ ਵੀ ਸਭਿਆਚਾਰ ਜਾਂ ਸ਼ਿਸ਼ਟਾਚਾਰ ਇਜ਼ਾਜ਼ਤ ਨਹੀਂ ਦਿੰਦਾ। ਸਿੱਖ ਧਰਮ ਭਾਵੇਂ ਮਾਸ ਖਾਣ ਦੀ ਬੰਦਸ਼ ਨਹੀਂ ਲਗਾਉਂਦਾ ਪਰ ਇਹ ਵੀ ਠੀਕ ਹੈ ਕਿ ਇਹ ਧਰਮ ਮਾਸ ਖਾਣ ਦੀ ਵਕਾਲਤ ਵੀ ਨਹੀਂ ਕਰਦਾ।

ਸਭ ਤੋਂ ਅਹਿਮ ਗੱਲ ਇਹ ਸੀ ਕਿ ਇਕੋ ਦਿਨ ਵਿਚ ਇਕ ਹੰਕਾਰੀ ਸਾਧ ਨੂੰ ਸਿੱਖੀ ਵਿਚ ਲਿਆ ਕੇ ਸਾਰੇ ਖਾਲਸਾ ਪੰਥ ਦਾ ਨੇਤਾ ਥਾਪ ਦਿੱਤਾ। ਨਾ ਉਸ ਨੂੰ ਪਰਖਿਆ, ਨਾ ਉਸ ਨੂੰ ਸਿੱਖ ਧਰਮ ਦੇ ਵਾਤਾਵਰਣ ਵਿਚ ਵਿਚਰਣ ਦਾ ਖੁੱਲ੍ਹਾ ਸਮਾਂ ਦਿੱਤਾ, ਨਾ ਉਸ ਨੇ ਗੁਰਬਾਣੀ ਦਾ ਅਧਿਐਨ ਕੀਤਾ, ਬੱਸ ਖਾਲਸੇ ਦਾ ਨੇਤਾ ਥਾਪ ਦਿੱਤਾ। ਸ਼ਰਤਾਂ ਲਾ ਦਿੱਤੀਆਂ ਕਿ ਵਿਆਹ ਨਾ ਕਰਵਾਈਂ ਅਤੇ ਆਪਣੇ ਆਪ ਨੂੰ ਗੁਰੂ ਨਾ ਅਖਵਾਈਂ। ਸਿੱਖ ਧਰਮ ਵਿਚ ਕੀ ਵਿਆਹ ਕਰਵਾਉਣਾ ਮਨ੍ਹਾਂ ਹੈ? ਇਨ੍ਹਾਂ ਹੀ ਲੇਖਕਾਂ ਮੁਤਾਬਕ

ਕਈ ਗੁਰੂ ਸਹਿਬਾਨ ਦੇ ਇਕ ਤੋਂ ਵੱਧ ਵਿਆਹ ਹੋਏ ਸਨ । ਖੁਦ ਗੁਰੂ ਗੋਬਿੰਦ ਸਿੰਘ ਜੀ ਦੇ ਤਿੰਨ ਵਿਆਹ ਹੋਏ ਦੱਸੇ ਜਾਂਦੇ ਹਨ ਪਰ ਸਾਡੇ ਲੇਖਕ ਉਸੇ ਗੁਰੂ ਸਾਹਿਬ ਤੋਂ ਬੰਦਾ ਸਿੰਘ ਉਪਰ ਵਿਆਹ ਨਾ ਕਰਵਾਉਣ ਦੀ ਬੰਦਸ਼ ਲਗਵਾ ਰਹੇ ਹਨ? ਇਹ ਦੂਹਰੇ ਮਾਪ-ਦੰਡ ਕਿਉਂ? ਵੈਸੇ ਸ਼ਰਤਾਂ ਨਾਲ ਤਾਂ ਕੋਈ ਵੀ ਕੰਮ ਨਹੀਂ ਹੁੰਦਾ । ਹਾਂ ਇਕ ਮਰਯਾਦਾ ਜ਼ਰੂਰ ਹੁੰਦੀ ਹੈ । ਉਹ ਮਰਯਾਦਾ ਹਰ ਇਕ ਵਾਸਤੇ ਹੁੰਦੀ ਹੈ । ਸਿੱਖ ਧਰਮ ਦੀ ਵੀ ਇਕ ਮਰਯਾਦਾ ਹੈ ਜਿਸ ਦੀ ਸਭ ਨੂੰ ਪਾਲਣਾ ਕਰਨੀ ਪੈਂਦੀ ਹੈ । ਇਕੱਲੇ ਨੇਤਾ ਨੂੰ ਜਾਂ ਇਕੱਲੇ ਸਿੱਖ ਨੂੰ ਨਹੀਂ । ਪਰ ਇਹ ਮਰਯਾਦਾ ਨਾ ਹੀ ਤਾਂ ਵਿਆਹ ਕਰਵਾਉਣ ਤੋਂ ਰੋਕਦੀ ਹੈ ਅਤੇ ਨਾ ਹੀ ਸਿੱਖ ਨੂੰ ਗੁਰੂ ਅਖਵਾਉਣ ਵਾਸਤੇ ਉਕਸਾਉਂਦੀ ਹੈ । ਫਿਰ ਬੰਦਾ ਸਿੰਘ ਬਹਾਦੁਰ ਉਪਰ ਸ਼ਰਤਾਂ ਕਿਉਂ ਠੋਸੀਆਂ ਗਈਆਂ ਸਨ?

ਬੰਦਾ ਸਿੰਘ ਬਹਾਦੁਰ ਬਾਰੇ ਹੀ ਇਕ ਕੁਫ਼ਰ ਹੋਰ ਇਹ ਤੋਲਿਆ ਗਿਆ ਹੈ ਕਿ ਗੁਰੂ ਜੀ ਨੇ ਉਸ ਨੂੰ ਅੰਮ੍ਰਿਤ ਨਹੀਂ ਛਕਾਇਆ ਸੀ । ਇਹ ਜਾਣ-ਬੁੱਝ ਕੇ ਨਹੀਂ ਛਕਾਇਆ ਗਿਆ ਸੀ । ਕਾਰਣ ਇਹ ਦੱਸਿਆ ਜਾ ਰਿਹਾ ਹੈ ਕਿ ਗੁਰੂ ਜੀ ਡਰਦੇ ਸਨ ਕਿ ਅੰਮ੍ਰਿਤ ਛਕਣ ਨਾਲ ਬੰਦਾ ਕਿਤੇ ਬਹੁਤ ਮਸ਼ਹੂਰ ਨਾ ਹੋ ਜਾਵੇ, ਤਾਂ ਕਿ ਉਹ ਗੁਰੂ ਨਾ ਬਣ ਜਾਵੇ । ਭਾਵ ਕਿ ਐਸੀਆਂ ਅਧਾਰਹੀਣ, ਤਰਕਹੀਣ ਅਤੇ ਸਿਧਾਂਤਹੀਣ ਗੱਲਾਂ ਸਾਡੇ ਲੇਖਕਾਂ ਨੇ ਬੰਦਾ ਸਿੰਘ ਨਾਲ ਜੋੜ ਦਿੱਤੀਆਂ ਹਨ ਜਿਨ੍ਹਾਂ ਨੂੰ ਸੁਣ ਕੇ ਜਾਂ ਪੜ੍ਹ ਕੇ ਇਨ੍ਹਾਂ ਪਰੱਤੀ ਆਪ ਮੁਹਾਰੇ ਹੀ ਨਫ਼ਰਤ ਹੋਣੀ ਸ਼ੁਰੂ ਹੋ ਜਾਂਦੀ ਹੈ । ਪੰਜਾਬੀ ਦੇ ਇਕ ਮਹਾਨ ਕਾਮਰੇਡ ਵਿਦਵਾਨ ਸੰਤ ਸਿੰਘ ਸੇਖੋਂ ਨੇ ਤਾਂ ਇੱਥੋਂ ਤੱਕ ਕਹਿ ਦਿੱਤਾ ਹੈ ਕਿ ਬੰਦਾ ਸਿੰਘ ਬਹਾਦੁਰ ਹੋਰ ਕੋਈ ਨਹੀਂ ਸੀ ਉਹ ਤਾਂ ਗੁਰੂ ਗੋਬਿੰਦ ਸਿੰਘ ਹੀ ਸਨ ਜਿਹੜੇ ਭੇਸ ਬਦਲਾ ਕੇ ਬੰਦੇ ਦੇ ਨਾਂ ਹੇਠ ਪੰਜਾਬ ਵਿਚ ਆਏ ਸਨ ।[1]

ਇਹ ਸਭ ਗੱਲਾਂ ਆਪਾ-ਵਿਰੋਧੀ ਹਨ, ਗੈਰ-ਇਤਿਹਾਸਕ ਹਨ ਅਤੇ ਮਨਘੜਤ ਹਨ । ਇਨ੍ਹਾਂ ਪਿੱਛੇ ਕਈ ਕਿਸਮ ਦੀ ਸਾਜ਼ਿਸ ਹੋ ਸਕਦੀ ਹੈ । ਇਕ ਤਾਂ ਇਹ ਕਿ ਮੁਗ਼ਲ ਹਕੂਮਤ ਨੇ ਬੰਦਾ ਸਿੰਘ ਦੇ ਖਿਲਾਫ਼ ਬੜਾ ਗਲਤ ਪਰਚਾਰ ਕਰਵਾਇਆ ਸੀ ਤਾਂ ਕਿ ਉਹ ਸਿੱਖਾਂ ਵਿਚ ਹਰਮਨ ਪਿਆਰਾ ਨੇਤਾ ਨਾ ਬਣ ਸਕੇ । ਬੰਦਾ ਸਿੰਘ ਦੀ ਤਾਕਤ ਨੂੰ ਕਮਜ਼ੋਰ ਕਰਨ ਲਈ ਇਹ ਜ਼ਰੂਰੀ ਸੀ । ਫੈਲਾਈ ਹੋਈ ਇਹ ਗਲਤਫਹਿਮੀ ਉਪਰੋਕਤ ਕਿਸਮ ਦੀਆਂ ਤਰਕਹੀਣ ਗੱਲਾਂ ਫੈਲਾਉਣ ਵਿਚ ਬਹੁਤ ਸਹਾਈ ਹੋਈ ਹੈ । ਦੂਜਾ, ਸਿੱਖ ਲਿਖਤਾਂ ਵਿਚ ਬੰਦਾ ਸਿੰਘ ਬਾਰੇ ਕੋਈ ਸੰਤੋਸ਼ਜਨਕ ਵੇਰਵਾ ਨਹੀਂ ਹੈ । ਇਸ ਦਾ ਕਾਰਨ ਕੁਝ ਵੀ ਹੋ ਸਕਦਾ ਹੈ । ਲੇਖਕਾਂ ਦੀ ਅਗਿਆਨਤਾ, ਹਕੂਮਤ ਦਾ ਡਰ ਜਾਂ ਲੇਖਕਾਂ ਦੀ ਸੰਪਰਦਾਇਕ ਸੋਚ । ਤੀਜਾ ਇਹ ਕਿ ਬੰਦਾ ਸਿੰਘ ਦੇ ਕਾਰਨਾਮੇ ਐਸੇ ਹੈਰਾਨਕੁਨ ਸਨ ਕਿ ਆਮ ਬੰਦੇ ਲਈ ਉਹ ਨਿਰੀ ਕਰਾਮਾਤ ਹੋ ਨਿੱਬੜੇ ਸਨ । ਇਸ ਵਿਚੋਂ ਹੀ ਕਰਾਮਾਤੀ ਕਥਾਵਾਂ ਬੰਦੇ ਨਾਲ ਜੁੜ ਗਈਆਂ । ਜੇ ਉਹ ਸਾਧ ਬਣਿਆ ਤਾਂ ਵੀ ਕਰਾਮਾਤੀ ਸਾਧ, ਜੇ ਉਹ ਜਰਨੈਲ ਬਣਿਆ ਤਾਂ ਵੀ ਇਕ ਕਰਾਮਾਤੀ ਜਰਨੈਲ ਅਤੇ ਜਦੋਂ ਉਸ ਨੇ ਸ਼ਹਾਦਤ ਦਿੱਤੀ ਤਾਂ ਵੀ ਨਿਰੀ ਕਰਾਮਾਤੀ ਧਾਰਨਾ ਹੀ ਸਾਹਮਣੇ ਆਉਂਦੀ ਹੈ ।

ਬੰਦਾ ਸਿੰਘ ਬਾਰੇ ਲਿਖਣ ਵਾਲੇ ਸਿੱਖ ਲੇਖਕਾਂ ਵਿਚ ਕਈ ਕਿਸਮ ਦੀਆਂ ਸੰਪਰਦਾਈ ਰੁਚੀਆਂ ਵਾਲੇ ਲੇਖਕ ਹੋਏ ਹਨ । ਸਰੂਪ ਦਾਸ ਭੱਲਾ ਉਨ੍ਹਾਂ ਨੇਤਾਵਾਂ ਦੀ ਵੰਸ਼ ਵਿਚੋਂ ਸੀ ਜਿਹੜੇ ਬੰਦਾ ਸਿੰਘ ਬਹਾਦੁਰ ਨਾਲੋਂ ਅਲੱਗ ਹੋ ਗਏ ਸਨ । ਇਹ ਵਖਰੇਵਾਂ ਗੁਰਦਾਸ-ਨੰਗਲ ਦੇ ਘੇਰੇ ਤੋਂ ਪਹਿਲਾਂ ਦਾ ਵੀ ਹੋ ਸਕਦਾ ਹੈ ਤੇ ਬਾਅਦ ਦਾ ਵੀ । ਇਹ ਨੇਤਾ ਸਨ ਬਾਵਾ ਬਿਨੋਦ ਸਿੰਘ ਅਤੇ ਬਾਵਾ ਕਾਨ੍ਹ ਸਿੰਘ । ਸਰੂਪ ਦਾਸ ਭੱਲਾ, ਜਿਸ ਨੇ 1776 ਈ. ਵਿਚ ਆਪਣੀ ਲਿਖਤ *ਮਹਿਮਾ ਪ੍ਰਕਾਸ਼* ਲਿਖੀ, ਇਸ ਵਿਚ ਜਿਸ ਤਰੀਕੇ ਨਾਲ ਉਸ ਨੇ ਬਾਵਾ ਬਿਨੋਦ ਸਿੰਘ ਅਤੇ ਬਾਵਾ ਕਾਨ੍ਹ ਸਿੰਘ ਦੀ ਜੋ ਕਥਾ ਦਿਤੀ ਹੈ, ਉਹ ਉਸ ਦੇ ਪੱਖਪਾਤੀ ਰਵੱਈਏ ਨੂੰ ਦਰਸਾਉਂਦੀ ਹੈ । ਦੂਜੀ ਲਿਖਤ ਕੋਇਰ ਸਿੰਘ ਦੀ *ਗੁਰਬਿਲਾਸ ਪਾਤਸ਼ਾਹੀ ਦਸਵੀਂ* ਹੈ । ਇਹ 1843 ਈ. ਦੀ ਲਿਖਤ ਹੈ । ਕੋਇਰ ਸਿੰਘ ਖੁਦ ਬੈਰਾਗੀ ਸੰਤ ਸੀ । ਉਸ ਨੇ ਬੰਦਾ ਸਿੰਘ ਬਾਰੇ ਭਾਵੇਂ ਲਿਖਿਆ ਤਾਂ ਬਹੁਤ ਥੋੜ੍ਹਾ ਹੈ ਪਰ ਉਸ ਵਿਚ ਹੀ ਉਸ ਨੇ ਬੰਦਾ ਸਿੰਘ ਦੀ ਸਾਰੀ ਮਹੱਤਤਾ ਖ਼ਤਮ ਕਰ ਦਿਤੀ ਹੈ । ਕੋਇਰ ਸਿੰਘ ਕਿਉਂਕਿ ਖੁਦ ਬੈਰਾਗੀ ਸੰਤ ਸੀ ਇਸ ਲਈ ਉਹ ਬੰਦਾ ਸਿੰਘ ਵਲੋਂ ਵਿਆਹ ਕਰਵਾਉਣ ਦੀ ਰਸਮ ਨੂੰ ਸਿੱਖ ਧਰਮ ਦੇ ਵਿਰੁੱਧ ਸਮਝਦਾ ਸੀ । ਬੈਰਾਗੀ ਸੰਤ ਗਰਿਹਸਤੀ ਜੀਵਨ ਨਹੀਂ ਅਪਣਾਉਂਦੇ ਸਗੋਂ ਉਮਰ ਭਰ ਗਰਿਹਸਤੀ ਜੀਵਨ ਤੋਂ ਦੂਰ ਰਹਿਣ ਦੀ ਸਿੱਖਿਆ ਦਿੰਦੇ ਹਨ । ਬੰਦਾ ਸਿੰਘ ਉਪਰ ਵਿਆਹ ਕਰਵਾਉਣ ਦੀ ਸ਼ਰਤ ਲਗਾਉਣਾ ਤਾਂ ਇਸ ਤਰ੍ਹਾਂ ਦੇ ਲੇਖਕਾਂ ਦੀ ਫੈਲਾਈ ਹੋਈ ਦੁਰਭਾਵਨਾ ਭਰੀ ਸੋਚ ਹੈ ।

ਬੰਦਾ ਸਿੰਘ ਬਾਰੇ ਸਭ ਤੋਂ ਵੱਧ ਗੰਦਗੀ ਭਰਿਆ ਪਰਚਾਰ ਕੀਤਾ ਹੈ ਰਤਨ ਸਿੰਘ ਭੰਗੂ ਨੇ । ਇਹ ਵੀ 1840ਵਿਆਂ ਦਾ ਲੇਖਕ ਹੈ । ਇਸ ਨੇ *ਪ੍ਰਾਚੀਨ ਪੰਥ ਪ੍ਰਕਾਸ਼* ਵਿਚ ਜੋ ਕੁਝ ਵੀ ਲਿਖਿਆ ਹੈ ਉਹ ਸਭ ਕੁਝ ਅੰਗਰੇਜ਼ਾਂ ਦੇ ਕਹਿਣ ਤੇ ਅਤੇ ਅੰਗਰੇਜ਼ ਅਧਿਕਾਰੀਆਂ ਦੀ ਸਰਪਰਸਤੀ ਹੇਠ ਰਹਿ ਕੇ ਲਿਖਿਆ ਹੈ । ਇਸ ਲਈ ਇਸ ਨੇ ਇਕ ਪਾਸੇ ਤਾਂ ਬੰਦਾ ਸਿੰਘ ਬਹਾਦੁਰ ਦੀ ਆਚਰਣ-ਸ਼ਿਕਨੀ ਕੀਤੀ ਹੈ ਅਤੇ ਦੂਜੇ ਪਾਸੇ ਇਸ ਨੇ ਮਹਾਰਾਜਾ ਰਣਜੀਤ ਸਿੰਘ ਦੀ ਮਹੱਤਤਾ ਨੂੰ ਖ਼ਤਮ ਕੀਤਾ ਹੈ । ਅੰਗਰੇਜ਼ਾਂ ਦੀ ਮਨਸ਼ਾ ਤਾਂ ਸਮਝ ਵਿਚ ਆਉਂਦੀ ਹੈ । ਉਹ ਸਿੱਖਾਂ ਵਿਚ ਸਿੱਖਾਂ ਦੇ ਰਾਜਨੀਤਕ ਨੇਤਾਵਾਂ ਨੂੰ ਹੀਰੋ ਵਾਂਗ ਉਭਰਨ ਨਹੀਂ ਦੇਣਾ ਚਾਹੁੰਦੇ ਸਨ । ਇਸ ਨਾਲ ਸਿੱਖਾਂ ਵਿਚ ਰਾਜਨੀਤਕ ਢਹਿੰਦੀ ਕਲਾ ਜਾਂ ਰਾਜਨੀਤੀ ਪਰੱਤੀ ਘਟੀਆ ਸੋਚ ਹੀ ਉਭਰਨੀ ਸੀ । ਵੈਸੇ ਵੀ ਰਤਨ ਸਿੰਘ ਭੰਗੂ ਦੇ ਵੱਡੇ-ਵਡੇਰੇ ਉਸ 'ਤੱਤ ਖਾਲਸੇ' ਵਿਚ ਸ਼ਾਮਲ ਸਨ ਜਿਹੜੇ ਬੰਦਾ ਸਿੰਘ ਦਾ ਸਾਥ

1. ਸੰਤ ਸਿੰਘ ਸੇਖੋਂ, *ਬੰਦਾ ਬਹਾਦੁਰ*, (ਡਰਾਮਾ), ਲਾਹੌਰ ਬੁੱਕ ਸ਼ਾਪ, ਲੁਧਿਆਣਾ, 1985.

ਛੱਡ ਕੇ ਹਕੂਮਤ ਨਾਲ ਜਾ ਮਿਲੇ ਸਨ। ਕੁਦਰਤੀ ਗੱਲ ਸੀ ਕਿ ਭੰਗੂ ਨੇ ਆਪਣੀ ਲਿਖਤ ਵਿਚ ਆਪਣੇ ਵੱਡੇ-ਵਡੇਰਿਆਂ ਦਾ ਹੀ ਪੱਖ ਪੂਰਨਾ ਸੀ। ਜਿੰਨੇ ਵੀ ਬੰਦਾ ਸਿੰਘ ਬਾਰੇ ਭੁਲੇਖੇ ਪਾਏ ਹੋਏ ਹਨ ਇਹ ਸਭ ਰਤਨ ਸਿੰਘ ਭੰਗੂ ਦੀ ਦੇਣ ਹੈ। ਬਦਕਿਸਮਤੀ ਨਾਲ ਸਿੱਖ ਇਤਿਹਾਸਕਾਰਾਂ ਵਿਚ ਰਤਨ ਸਿੰਘ ਭੰਗੂ ਦੀ ਲਿਖਤ ਹੀ ਸਭ ਤੋਂ ਵੱਧ ਪਰਮਾਣਿਕ ਮੰਨੀ ਗਈ ਹੈ। ਇਸ ਪਿੱਛੇ ਮੁੱਖ ਹੱਥ ਭਾਈ ਵੀਰ ਸਿੰਘ ਦਾ ਸੀ। ਭਾਈ ਵੀਰ ਸਿੰਘ ਨੇ ਰਤਨ ਸਿੰਘ ਭੰਗੂ ਦੀ ਲਿਖਤ ਦਾ ਮੂੰਹ-ਮੁਹਾਂਦਰਾ ਹੀ ਬਦਲ ਦਿੱਤਾ ਹੈ। ਉਸ ਨੇ ਬੰਦਾ ਸਿੰਘ ਬਹਾਦੁਰ ਵਾਲਾ ਹਿੱਸਾ ਕੱਟਿਆ-ਵੱਢਿਆ ਨਹੀਂ। ਵੈਸੇ ਇਹ ਵੀ ਹੋ ਸਕਦਾ ਹੈ ਕਿ ਇਸ ਹਿੱਸੇ ਵਿਚ ਵੀ ਭਾਈ ਵੀਰ ਸਿੰਘ ਨੇ ਕੱਟ-ਵੱਢ ਕੀਤੀ ਹੋਵੇ ਅਤੇ ਉਸ ਵਲੋਂ ਕੱਟ-ਵੱਢ ਕਰਨ ਦੇ ਬਾਵਜੂਦ ਵੀ ਇਹ ਸਭ ਕੁਝ ਰਹਿ ਗਿਆ ਹੋਵੇ। ਵੈਸੇ ਰਤਨ ਸਿੰਘ ਭੰਗੂ ਦੀ ਮੌਲਿਕ ਲਿਖਤ ਪੜ੍ਹ ਕੇ ਦੇਖੀ ਜਾਵੇ ਤਾਂ ਉਹ ਕਿਸੇ ਸਿੱਖ ਲੇਖਕ ਦੀ ਲਿਖਤ ਲਗਦੀ ਹੀ ਨਹੀਂ। ਉਸ ਲਿਖਤ ਵਿਚ ਸਿੱਖ ਨੇਤਾਵਾਂ ਬਾਰੇ ਐਸਾ ਕੁਫ਼ਰ ਤੋਲਿਆ ਗਿਆ ਹੈ ਜਿਸ ਨੂੰ ਕੋਈ ਸਿੱਖ ਲੇਖਕ ਨਾ ਹੀ ਪੜ੍ਹ ਸਕਦਾ ਹੈ ਅਤੇ ਨਾ ਹੀ ਲਿਖ ਸਕਦਾ ਹੈ। ਪਤਾ ਨਹੀਂ ਭਾਈ ਵੀਰ ਸਿੰਘ ਨੇ ਕੀ ਦੇਖ ਕੇ ਇਸ ਲਿਖਤ *ਪ੍ਰਾਚੀਨ ਪੰਥ ਪ੍ਰਕਾਸ਼* ਨੂੰ ਸੰਪਾਦਿਤ ਕੀਤਾ ਹੈ। ਇਸ ਨੂੰ ਭਾਈ ਸਾਹਿਬ ਦਾ ਚੰਗਾ ਕੰਮ ਕਹੀਏ ਜਾਂ ਮਾੜਾ। ਉਸ ਨੇ ਇਕ ਐਸੀ ਲਿਖਤ ਨੂੰ ਸਿੱਖਾਂ ਵਿਚ ਪਰਚੱਲਤ ਕਰ ਦਿੱਤਾ ਹੈ ਜਿਸ ਨੇ ਸਿੱਖ ਇਤਿਹਾਸ ਦੀਆਂ ਜੜ੍ਹਾਂ ਕੱਟੀਆਂ ਹਨ।

ਇਕ ਹੋਰ ਮਾੜੀ ਗੱਲ ਇਹ ਹੋਈ ਕਿ ਗਯਾਨੀ ਗਯਾਨ ਸਿੰਘ ਨੇ ਇੰਨ-ਬਿੰਨ ਉਹੀ ਗੱਲਾਂ ਬੰਦਾ ਸਿੰਘ ਬਹਾਦੁਰ ਬਾਰੇ ਲਿਖ ਦਿੱਤੀਆਂ ਹਨ ਜੋ ਰਤਨ ਸਿੰਘ ਭੰਗੂ ਨੇ *ਪ੍ਰਾਚੀਨ ਪੰਥ ਪ੍ਰਕਾਸ਼* ਵਿਚ ਲਿਖੀਆਂ ਸਨ। ਵੈਸੇ ਗਯਾਨੀ ਗਯਾਨ ਸਿੰਘ ਦੇ ਲਿਖਣ ਦਾ ਮਨੋਰਥ ਰਤਨ ਸਿੰਘ ਭੰਗੂ ਵਲੋਂ ਪਾਏ ਭੁਲੇਖਿਆਂ ਨੂੰ ਦੂਰ ਕਰਨ ਦਾ ਸੀ ਪਰ ਜਾਣੇ ਜਾਂ ਅਣਜਾਣੇ ਉਹ ਬੰਦਾ ਸਿੰਘ ਬਹਾਦੁਰ ਬਾਰੇ ਉਨ੍ਹਾਂ ਹੀ ਭੁਲੇਖਿਆਂ ਨੂੰ ਪੱਕਾ ਕਰ ਗਿਆ ਜੋ ਭੰਗੂ ਨੇ ਪਾਏ ਸਨ। ਗਯਾਨ ਸਿੰਘ ਲੌਂਗੋਵਾਲ ਦਾ ਦੁਲੱਟ ਜੱਟ ਸੀ ਪਰ ਉਹ ਨਿਰਮਲਾ ਸਾਧੂ ਸੀ। ਨਿਰਮਲਿਆਂ, ਬੈਰਾਗੀਆਂ ਅਤੇ ਉਦਾਸੀਆਂ ਦਾ ਗਰਿਹਸਤੀ ਜੀਵਨ ਬਾਰੇ ਇਕੋ ਹੀ ਨਜ਼ਰੀਆ ਹੈ। ਇਨ੍ਹਾਂ ਦੀਆਂ ਲਿਖਤਾਂ ਪੜ੍ਹ ਕੇ ਦੇਖੀਆਂ ਜਾਣ ਤਾਂ ਪਤਾ ਲਗਦਾ ਹੈ ਕਿ ਇਨ੍ਹਾਂ ਨੇ ਉਸ ਸਿੱਖ ਨੇਤਾ ਦੀ ਤਾਂ ਤਾਰੀਫ਼ ਕੀਤੀ ਹੈ ਜਿਸ ਨੇ ਵਿਆਹ ਨਹੀਂ ਕਰਵਾਇਆ ਪਰ ਉਸ ਨੇਤਾ ਨੂੰ ਛੁਟਿਆਇਆ ਹੈ ਜਿਹੜਾ ਗਰਿਹਸਤੀ ਜੀਵਨ ਜੀਅ ਰਿਹਾ ਸੀ। ਅਜਿਹੇ ਸੰਪਰਦਾਈ ਲੇਖਕਾਂ ਦੀਆਂ ਲਿਖਤਾਂ, ਸਿੱਖ ਨੇਤਾਵਾਂ ਬਾਰੇ ਭੁਲੇਖੇ ਪਾਉਣ ਵਿਚ ਮੁੱਖ ਜ਼ਿੰਮੇਵਾਰ ਹਨ।

ਉਪਰੋਕਤ ਸਾਰੇ ਲੇਖਕਾਂ ਵਲੋਂ ਬੰਦਾ ਸਿੰਘ ਬਾਰੇ ਗਲਤ ਪਰਚਾਰ ਕਰਨ ਵਿਚ ਜੋ ਕਸਰਾਂ-ਮਸਰਾਂ ਰਹਿ ਗਈਆਂ ਸਨ ਉਹ ਸਾਡੇ ਆਧੁਨਿਕ ਅਖਾਉਤੀ ਹਿਸਟੋਰੀਅਨ, ਕਰਮ ਸਿੰਘ ਨੇ ਪੂਰੀਆਂ ਕਰ ਦਿੱਤੀਆਂ ਹਨ। ਇਸ ਨੇ 24-25 ਸਾਲ ਦੀ ਉਮਰ ਵਿਚ ਲਿਖਣਾ ਸ਼ੁਰੂ ਕਰ ਦਿੱਤਾ ਸੀ। ਇਸ ਦੀ ਕੁਲ ਉਮਰ 30-31 ਸਾਲਾਂ ਦੀ ਹੀ ਸੀ। ਇਸ ਨੂੰ ਸਿੱਖ ਇਤਿਹਾਸ ਦੀ ਖੋਜ ਕਰਨ ਦਾ ਐਸਾ ਝੱਲ ਉਠਿਆ ਕਿ ਜਿੰਨੀਆਂ ਵੀ ਸਥਾਪਤ ਹੋਈਆਂ ਸਿੱਖ ਪਰੰਪਰਾਵਾਂ ਸਨ ਇਸ ਨੇ ਸਭ ਨੂੰ ਨਿੰਦਣਾ ਸ਼ੁਰੂ ਕਰ ਦਿਤਾ। ਪਹਿਲਾਂ ਗੁਰੂ ਨਾਨਕ ਦੇਵ ਜੀ ਦੇ ਜਨਮ ਦੀ ਬਹੁਤ ਹੀ ਪੱਕੀ ਪਰੰਪਰਾ ਕੱਤਕ ਦੀ ਪੂਰਨਮਾਸ਼ੀ ਨੂੰ ਰੱਦ ਕਰ ਦਿੱਤਾ। ਇਸ ਬਾਰੇ ਕਿਤਾਬ, '*ਕੱਤਕ ਕਿ ਵਿਸਾਖ*' ਲਿਖ ਮਾਰੀ। ਫਿਰ ਦੂਜੀ ਪਰੰਪਰਾ ਭਾਈ ਬਾਲੇ ਵਾਲੀ ਰੱਦ ਕਰ ਦਿਤੀ ਅਤੇ ਲਿਖ ਦਿਤਾ ਕਿ ਭਾਈ ਬਾਲਾ ਤਾਂ ਹੋਇਆ ਹੀ ਨਹੀਂ ਸੀ। ਤੀਜੀ ਖੋਜ ਕੀਤੀ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਤਾਂ ਡਰਦਿਆਂ ਨੇ ਹੀ ਬੰਦੇ ਨੂੰ ਅੰਮ੍ਰਿਤ ਨਹੀਂ ਛਕਾਇਆ ਸੀ। ਅਜਿਹੀਆਂ ਗੱਲਾਂ ਕਰਕੇ ਕਰਮ ਸਿੰਘ ਹਿਸਟੋਰੀਅਨ ਨਾਂ ਦੇ ਲੇਖਕ ਨੇ ਸਿੱਖ ਪਰੰਪਰਾਵਾਂ ਦਾ ਤਾਂ ਘਾਣ ਕੀਤਾ ਹੀ ਸੀ ਸਗੋਂ ਉਸ ਨੇ ਬੰਦਾ ਸਿੰਘ ਬਹਾਦੁਰ ਜੈਸੇ ਮਹਾਨ, ਸੂਰਬੀਰ, ਇਨਕਲਾਬੀ ਅਤੇ ਕੁਰਬਾਨੀ ਦੇ ਪੁਤਲੇ ਸਿੱਖ ਨੇਤਾ ਦੀ ਸਾਰੀ ਮਹੱਤਤਾ ਹੀ ਖ਼ਤਮ ਕਰ ਦਿੱਤੀ। ਅੰਮ੍ਰਿਤ ਛਕਣਾ ਹਰ ਸਿੱਖ ਦੀ ਬੁਨਿਆਦ ਹੈ। ਜਿਸ ਨੇ ਅੰਮ੍ਰਿਤ ਨਹੀਂ ਛਕਿਆ ਉਸ ਲਈ ਸਿੱਖੀ ਦੀ ਬੁਨਿਆਦ ਹੀ ਸਥਾਪਤ ਨਹੀਂ ਹੁੰਦੀ। ਜੇ ਬੰਦਾ ਸਿੰਘ ਵਿਚੋਂ ਸਿੱਖੀ ਵੀ ਕੱਢ ਦੇਈਏ ਅਤੇ ਨੇਤਾਗਿਰੀ ਵੀ, ਤਾਂ ਪਿੱਛੇ ਰਹਿ ਹੀ ਕੀ ਜਾਂਦਾ ਹੈ? ਬੰਦਾ ਸਿੰਘ ਦਾ ਤਾਂ ਸਾਰਾ ਜੀਵਨ ਸੰਗਰਾਮ ਹੀ ਸਿੱਖ ਜਗਤ ਨੂੰ ਪਰੇਰਨਾ ਦੇਣ ਵਾਲਾ ਹੈ ਪਰ ਜੇਕਰ ਉਸ ਨੇ ਅੰਮ੍ਰਿਤ ਛਕ ਕੇ ਸਿੱਖ ਧਰਮ ਧਾਰਨ ਹੀ ਨਹੀਂ ਸੀ ਕੀਤਾ ਫਿਰ ਉਸ ਦਾ ਸਿੱਖ ਧਰਮ ਅਤੇ ਸਿੱਖ ਜਗਤ ਨਾਲ ਸਬੰਧ ਹੀ ਕੀ ਰਹਿ ਜਾਂਦਾ ਹੈ? ਕਰਮ ਸਿੰਘ ਹਿਸਟੋਰੀਅਨ ਦੀ ਸਾਰੀ ਖੋਜ ਹੀ ਬੰਦਾ ਸਿੰਘ ਦੇ ਕਿਰਦਾਰ ਨੂੰ ਖ਼ਤਮ ਕਰਨ ਵਾਲੀ ਹੈ। ਉਹ ਸਾਰੀ ਲਿਖਤ ਵਿਚ ਕਿਤੇ ਵੀ ਬੰਦਾ ਸਿੰਘ ਨਾਲ 'ਸਿੰਘ' ਨਹੀਂ ਲਾਉਂਦਾ। ਉਸ ਨੇ ਬੰਦਾ ਸਿੰਘ ਦੀ ਸੂਰਮਗਤੀ ਅਤੇ ਚਮਤਕਾਰੀ ਯੁੱਧ-ਨੀਤੀ ਨੂੰ ਇਹ ਕਹਿ ਕੇ ਰੱਦ ਕਰ ਦਿੱਤਾ ਹੈ ਕਿ 'ਬੰਦਾ ਆਪਣੀ ਫ਼ੌਜ ਕਰਕੇ ਨਹੀਂ ਜਿੱਤਦਾ ਸੀ ਸਗੋਂ ਮੁਗ਼ਲ ਸੈਨਾਪਤੀਆਂ ਦੀ ਮਿਲੀ-ਭੁਗਤ ਕਰਕੇ ਜਿੱਤਦਾ ਸੀ।' ਫਿਰ ਉਹ ਲਿਖਦਾ ਹੈ ਕਿ 'ਬੰਦੇ ਪਾਸ ਕਦੇ ਵੀ ਐਨੀ ਫੌਜ ਨਹੀਂ ਹੋਈ ਜਿਸ ਨਾਲ ਉਹ ਪੰਜ-ਸੱਤ ਫੌਜਦਾਰਾਂ ਦਾ ਵੀ ਮੁਕਾਬਲਾ ਕਰ ਸਕਣ ਦੇ ਸਮਰੱਥ ਹੋ ਜਾਂਦਾ।' ਅਜਿਹੀਆਂ ਗੱਲਾਂ ਲਿਖਦੇ ਸਮੇਂ ਕਰਮ ਸਿੰਘ ਹਿਸਟੋਰੀਅਨ ਨੂੰ ਇਹ ਗੱਲ ਯਾਦ ਹੀ ਨਹੀਂ ਰਹਿੰਦੀ ਕਿ ਜਦੋਂ 1710 ਈ. ਵਿਚ ਬਾਦਸ਼ਾਹ ਬਹਾਦੁਰ ਸ਼ਾਹ ਨੇ ਬੰਦਾ ਸਿੰਘ ਨੂੰ ਮੁਗ਼ਲ ਸਲਤਨਤ ਦੀ ਸਮੁੱਚੀ ਫੌਜ ਨਾਲ ਲਿਆ ਕੇ ਲੋਹਗੜ੍ਹ ਵਿਚ ਘੇਰਾ ਪਾਇਆ ਸੀ ਤਾਂ ਇਥੇ ਸਿਰਫ ਪੰਜ-ਸੱਤ ਫੌਜਦਾਰ ਹੀ ਨਹੀਂ ਸਨ ਸਗੋਂ ਬਾਦਸ਼ਾਹ ਦੀ ਸਾਰੀ ਸ਼ਾਹੀ ਫ਼ੌਜ ਦੇ ਸੈਨਾਪਤੀ ਸਨ। ਦਰਜਨਾਂ ਦੀ ਗਿਣਤੀ ਵਿਚ ਪਹਾੜੀ ਰਾਜੇ ਸਨ। ਬਾਦਸ਼ਾਹ ਦੇ ਚਾਰਾਂ ਸਾਹਿਬਜ਼ਾਦਿਆਂ ਦੀ ਫੌਜ ਇਥੇ ਸੀ। ਉਤਰੀ ਭਾਰਤ ਦੇ ਸਭ ਵੱਡੇ ਛੋਟੇ ਨਵਾਬ ਆਪਣੀਆਂ ਫੌਜਾਂ ਲੈ ਕੇ ਪਹੁੰਚੇ ਹੋਏ ਸਨ।

ਇਸ ਸਮੁੱਚੀ ਫੌਜ ਵਿਚ ਬਾਦਸ਼ਾਹ ਦੀ ਆਪਣੀ ਸਿੱਧੀ ਅਗਵਾਈ ਵਾਲੀ ਸੱਠ ਹਜ਼ਾਰ ਤਕੜੇ ਨੌਜੁਆਨ ਸਿਪਾਹੀਆਂ ਦੀ ਫੌਜ ਸੀ। ਬੰਦਾ ਸਿੰਘ ਇਤਨੀ ਵੱਡੀ ਫੌਜ ਤੋਂ ਡਰ ਕੇ ਭੱਜਿਆ ਨਹੀਂ ਸੀ ਸਗੋਂ ਲੋਹਗੜ੍ਹ ਦੇ ਕਿਲੇ ਵਿਚ ਮੁਗ਼ਲ ਫੌਜ ਦੇ ਦੰਦ ਖੱਟੇ ਕਰਨ ਲਈ ਕਈ ਮਹੀਨਿਆਂ ਤਕ ਡਟਿਆ ਬੈਠਾ ਰਿਹਾ ਸੀ। ਅਖੀਰ ਜਦੋਂ ਕਿਲ੍ਹੇ ਵਿਚੋਂ ਅਨਾਜ ਵਗੈਰਾ ਮੁੱਕ ਗਿਆ ਸੀ ਤਾਂ ਬੰਦਾ ਸਿੰਘ ਆਪਣੇ ਸੂਰਬੀਰ ਸਿੰਘਾਂ ਨਾਲ ਮੁਗ਼ਲ ਫੌਜ ਨੂੰ ਇਉਂ ਚੀਰਦਾ ਹੋਇਆ ਨਿਕਲ ਗਿਆ ਸੀ ਜਿਵੇਂ ਕੋਈ ਜਾਦੂਗਰ ਉਡਾਰੀ ਮਾਰ ਕੇ ਨਿਕਲ ਜਾਂਦਾ ਹੈ। ਬਾਦਸ਼ਾਹ ਇਸ ਹਾਰ ਤੋਂ ਬਹੁਤ ਹੀ ਨਿੰਮੋਝੂਣਾ ਹੋਇਆ ਸੀ। ਉਸ ਦਾ ਪਰਧਾਨ ਮੰਤਰੀ ਮੁਨੱਈਅਮ ਖਾਨ ਆਪਣੀ ਇਸ ਹਾਰ ਨੂੰ ਭੁੱਲ ਨਾ ਸਕਿਆ ਅਤੇ ਉਹ ਮਹੀਨੇ ਕੁ ਬਾਅਦ ਅਤੇ ਨਿਰਾਸ਼ ਹਾਲਤ ਵਿਚ ਮਰ ਗਿਆ ਸੀ। ਪਰ ਕਰਮ ਸਿੰਘ ਹਿਸਟੋਰੀਅਨ ਲਿਖਦਾ ਹੈ ਕਿ ਬੰਦਾ ਮੁਗ਼ਲ ਅਧਿਕਾਰੀਆਂ ਦੀ ਮਿਲੀ-ਭੁਗਤ ਨਾਲ ਨਿਕਲ ਗਿਆ ਸੀ।

ਇਸ ਸਮੇਂ ਹੀ ਲੋਹਗੜ੍ਹ ਦੇ ਕਿਲ੍ਹੇ ਵਿਚ ਇਕ ਬੇਮਿਸਾਲ ਘਟਨਾ ਵਾਪਰੀ ਸੀ। ਉਹ ਗੱਲ ਸੀ ਇਕ ਗੁਲਾਬ ਸਿੰਘ ਨਾਂ ਦੇ ਸਿੰਘ ਵਲੋਂ ਆਪਣੀ ਕੁਰਬਾਨੀ ਦੇ ਕੇ ਸਾਰੇ ਸਿੰਘਾਂ ਅਤੇ ਬੰਦਾ ਸਿੰਘ ਦੀ ਜਾਨ ਬਚਾਉਣ ਦੀ। ਗੁਲਾਬ ਸਿੰਘ ਦੀ ਸ਼ਕਲ-ਸੂਰਤ ਬੰਦਾ ਸਿੰਘ ਨਾਲ ਮਿਲਦੀ-ਜੁਲਦੀ ਸੀ। ਇਹ ਸਿੰਘਾਂ ਨਾਲ ਸਲਾਹ ਕਰ ਕੇ ਆਪ ਬੰਦਾ ਸਿੰਘ ਵਾਲਾ ਲਿਬਾਸ ਪਹਿਨ ਕੇ ਬਿਲਕੁਲ ਉਸ ਦੀ ਤਰ੍ਹਾਂ ਦੁਸ਼ਮਣਾਂ ਦੀਆਂ ਨਜ਼ਰਾਂ ਸਾਹਮਣੇ ਤੁਰਨ-ਫਿਰਨ ਲੱਗ ਪਿਆ। ਇਸ ਨੇ ਕਿਹਾ ਕਿ ਬੰਦਾ ਸਿੰਘ ਭੇਸ ਬਦਲ ਕੇ ਆਪਣੇ ਸਾਰੇ ਸਿੰਘਾਂ ਨੂੰ ਬਾਹਰ ਕੱਢ ਕੇ ਲੈ ਜਾਵੇ, ਉਹ (ਗੁਲਾਬ ਸਿੰਘ) ਉਸ ਦੀ ਜਗਾਹ ਪੰਜ ਸੱਤ ਸਿੰਘਾਂ ਸਮੇਤ ਦੁਸ਼ਮਣ ਨੂੰ ਇਸ ਤਰ੍ਹਾਂ ਦਾ ਭੁਲੇਖਾ ਪਾ ਕੇ ਰੱਖੇਗਾ ਜਿਵੇਂ ਕਿ ਬੰਦਾ ਸਿੰਘ ਅੰਦਰ ਹੀ ਉਨ੍ਹਾਂ ਨਾਲ ਲੜ ਰਿਹਾ ਹੋਵੇ। ਇਹ ਬੜੀ ਹੀ ਬੇਮਿਸਾਲ ਘਟਨਾ ਸੀ। ਇਤਿਹਾਸ ਵਿਚ ਐਸੀਆਂ ਮਿਸਾਲਾਂ ਬਹੁਤ ਹੀ ਘੱਟ ਮਿਲਦੀਆਂ ਹਨ। ਐਸੇ ਕੁਰਬਾਨੀ ਦੇ ਪੁਤਲੇ ਸਿੰਘ ਦਾ ਵਰਨਣ ਕਰਨ ਲਈ ਵੀ ਸਾਨੂੰ ਅਜਿਹੇ ਸ਼ਬਦਾਂ ਦੀ ਤਲਾਸ਼ ਕਰਨੀ ਪੈਂਦੀ ਹੈ ਜਿਹੜੇ ਕੁੱਜੇ ਵਿਚ ਸਮੁੰਦਰ ਸਮਾਉਣ ਦੀ ਤਰ੍ਹਾਂ ਥੋੜ੍ਹੇ ਸ਼ਬਦਾਂ ਵਿਚ ਬਹੁਤ ਕੁਝ ਬਿਆਨ ਕਰ ਜਾਣ। ਹੁਣ ਦੇਖੋ, ਕਰਮ ਸਿੰਘ ਹਿਸਟੋਰੀਅਨ ਨੇ ਇਸ ਨੂੰ ਕਿਵੇਂ ਬਿਆਨ ਕੀਤਾ ਹੈ, ''ਇਹ ਗੁਲਾਬੂ ਬਹਾਦੁਰ ਸ਼ਾਹ ਦੇ ਦਰਬਾਰ ਵਿਚ ਤਮਾਕੂ ਵੇਚਿਆ ਕਰਦਾ ਸੀ। ਜਦ ਲੋਹਗੜ੍ਹ ਦੀ ਲੜਾਈ ਹੋਈ ਇਹ ਬੰਦੇ ਵੱਲ ਚਲਿਆ ਗਿਆ। ਜੰਦ ਬੰਦਾ ਭੱਜਾ ਤਾਂ ਇਸ ਨੇ ਉਸ ਦੀ ਪੁਸ਼ਾਕ ਪਹਿਨ ਕੇ ਸ਼ਾਹੀ ਫੌਜ ਨੂੰ ਧੋਖਾ ਦਿੱਤਾ।' ਵੈਸੇ ਤਾਂ ਕੁਰਬਾਨੀ ਦੇ ਪੁਤਲੇ ਸਿੰਘ ਨੂੰ ਜੇ ਕੋਈ ਅੱਧੇ ਨਾਂ ਨਾਲ ਅਤੇ ਉਹ ਵੀ ਨਾਂ ਬਿਗਾੜ ਕੇ ਸੰਬੋਧਨ ਕਰਦਾ ਹੈ ਤਾਂ ਇਸ ਨਾਲ ਹੀ ਸਿੰਘ ਦਾ ਅਪਮਾਨ ਹੋ ਜਾਂਦਾ ਹੈ ਪਰ ਜਦੋਂ ਕਿਸੇ ਸਿੰਘ ਬਾਰੇ ਇਹ ਲਿਖ ਦਿਤਾ ਜਾਵੇ ਕਿ ਪਹਿਲਾਂ ਉਹ ਤਮਾਕੂ ਵੇਚਦਾ ਹੁੰਦਾ ਸੀ ਇਸ ਨਾਲ ਤਾਂ ਉਸ ਦਾ ਸਾਰਾ ਸਿੱਖੀ ਕਿਰਦਾਰ ਹੀ ਖ਼ਤਮ ਹੋ ਜਾਂਦਾ ਹੈ। ਦੇਖੋ ਕਰਮ ਸਿੰਘ ਹਿਸਟੋਰੀਅਨ ਨੇ ਕਿਵੇਂ ਇਕ ਲਾਸਾਨੀ ਸ਼ਹਾਦਤ ਦੇਣ ਵਾਲੇ ਸਿੰਘ ਦਾ ਸਿੱਖੀ ਆਚਰਣ ਖ਼ਤਮ ਕੀਤਾ ਹੈ। ਇਸ ਤੋਂ ਪਤਾ ਲਗ ਜਾਂਦਾ ਹੈ ਕਿ ਕਰਮ ਸਿੰਘ ਹਿਸਟੋਰੀਅਨ ਕਿਸ ਨਜ਼ਰੀਏ ਤੋਂ ਸਿੱਖ ਇਤਿਹਾਸ ਨੂੰ ਲਿਖ ਰਿਹਾ ਸੀ।

ਕਰਮ ਸਿੰਘ ਹਿਸਟੋਰੀਅਨ ਦੀ ਹੀ ਇਕ ਹੋਰ ਘਿਨਾਉਣੀ ਗੱਲ, ਜੋ ਉਸ ਨੇ ਬੰਦਾ ਸਿੰਘ ਦੀ ਧਰਮ-ਪਤਨੀ ਬਾਰੇ ਲਿਖੀ ਹੈ। ਇਸ ਨੇ ਲਿਖਿਆ ਹੈ ਕਿ ਬੰਦਾ ਸਿੰਘ, ਉਸ ਦੇ ਪੁੱਤਰ ਅਤੇ ਉਸ ਦੀ ਪਤਨੀ ਨੂੰ ਇਕੱਠਿਆਂ ਬਿਠਾ ਕੇ ਜਦੋਂ ਸ਼ਹੀਦ ਕੀਤਾ ਜਾ ਰਿਹਾ ਸੀ ਤਾਂ ਬੰਦਾ ਸਿੰਘ ਨੂੰ ਅਤੇ ਉਸ ਦੇ ਪੁੱਤਰ ਨੂੰ ਸ਼ਹੀਦ ਕਰਨ ਤੋਂ ਬਾਅਦ ਜਦੋਂ ਉਸ ਦੀ ਪਤਨੀ ਨੂੰ ਕਿਹਾ ਗਿਆ ਕਿ ਉਹ ਜਾਂ ਤਾਂ ਮੁਸਲਮਾਨ ਬਣ ਜਾਵੇ ਤੇ ਜਾਂ ਮਰਨ ਲਈ ਤਿਆਰ ਹੋ ਜਾਵੇ। ਇਸ ਤੇ ਉਸ ਨੇ ਮੁਸਲਮਾਨ ਬਣਨਾ ਸਵੀਕਾਰ ਕਰ ਲਿਆ ਅਤੇ ਉਸ ਨੂੰ ਦੱਖਣੀ ਬੇਗਮ ਦੇ ਹਵਾਲੇ ਕਰਕੇ ਮੱਕੇ ਹੱਜ ਕਰਨ ਲਈ ਭੇਜ ਦਿੱਤਾ। ਇਥੇ ਵੀ ਕਰਮ ਸਿੰਘ ਨੇ ਬੰਦਾ ਸਿੰਘ ਦੀ ਸ਼ਹਾਦਤ ਦੀ ਮਹੱਤਤਾ ਨੂੰ ਘਟਾਉਣ ਦੀ ਕੋਸ਼ਿਸ਼ ਕੀਤੀ ਹੈ। ਇਕ ਮਾਂ ਦੇ ਸਾਹਮਣੇ ਉਸ ਦੇ ਪਤੀ ਨੂੰ ਅਤੇ ਉਸ ਦੇ ਮਾਸੂਮ ਪੁੱਤਰ ਨੂੰ ਤੜਫਾ ਤੜਫਾ ਕੇ ਸ਼ਹੀਦ ਕਰ ਦਿੱਤਾ ਗਿਆ ਹੋਵੇ ਤੇ ਜਦੋਂ ਮਾਂ ਦੀ ਵਾਰੀ ਆਵੇ ਤਾਂ ਉਹ ਡਰਦੀ ਧਰਮ ਬਦਲ ਜਾਵੇ, ਇਹ ਹੋ ਹੀ ਨਹੀਂ ਸਕਦਾ। ਜੇ ਮਾਂ ਨੇ ਧਰਮ ਬਦਲਣਾ ਹੋਊ ਤਾਂ ਆਪਣੇ ਪੁੱਤਰ ਨੂੰ ਸ਼ਹੀਦ ਕਰਨ ਤੋਂ ਪਹਿਲਾਂ ਹੀ ਧਰਮ ਬਦਲਣ ਲਈ ਤਿਆਰ ਹੋ ਜੂ ਤਾਂ ਕਿ ਉਸ ਦੇ ਪੁੱਤਰ ਦੀ ਜਾਨ ਬਖ਼ਸ਼ੀ ਹੋ ਸਕੇ। ਵੈਸੇ ਤਾਂ ਬੰਦਾ ਸਿੰਘ ਦੀ ਧਰਮ ਪਤਨੀ ਬਾਰੇ ਉਸ ਸਮੇਂ ਦੀ ਕੋਈ ਵੀ ਜ਼ਾਣਕਾਰੀ ਨਹੀਂ ਮਿਲਦੀ ਕਿ ਉਸ ਨਾਲ ਕੀ ਵਾਪਰਿਆ ਸੀ। ਪਰ ਬਹੁਤ ਹੀ ਹਲਕੀਆਂ ਕਨਸੋਆਂ ਇਹ ਜਾਣਕਾਰੀ ਮੁਹੱਈਆ ਕਰਦੀਆਂ ਹਨ ਕਿ ਉਸ ਨੂੰ ਬਾਦਸ਼ਾਹ ਦੀ ਮਾਂ ਦੇ ਮਹਿਲ ਵਿਚ ਭੇਜ ਦਿੱਤਾ ਗਿਆ ਸੀ। ਬਾਦਸ਼ਾਹ ਦੀ ਮਾਂ ਦੇ ਮਹਿਲ ਦੇ ਇਕ ਖੂਹ ਵਿਚ ਉਹ ਚੋਰੀ-ਛਿਪੇ ਛਾਲ ਮਾਰ ਕੇ ਡੁੱਬ ਗਈ ਸੀ।

ਬੰਦਾ ਸਿੰਘ ਦੀ ਧਰਮ-ਪਤਨੀ ਚੰਬੇ ਰਿਆਸਤ ਦੇ ਰਾਜਾ ਦੀ ਅਤੀ ਸੁੰਦਰ ਰਾਜਕੁਮਾਰੀ ਸੀ। ਉਸ ਦੇ ਹੁਸਨ ਦੀ ਚਰਚਾ ਸਾਰੀਆਂ ਪਹਾੜੀ ਰਿਆਸਤਾਂ ਵਿਚ ਫੈਲੀ ਹੋਈ ਸੀ। ਜਦੋਂ ਬੰਦਾ ਸਿੰਘ ਪਹਾੜੀ ਰਿਆਸਤਾਂ ਨੂੰ ਆਪਣੇ ਅਧੀਨ ਕਰਦਾ ਫਿਰ ਰਿਹਾ ਸੀ ਤਾਂ ਇਸ ਰਾਜਕੁਮਾਰੀ ਦੀ ਚਰਚਾ ਸਿੰਘਾਂ ਵਿਚ ਵੀ ਫੈਲ ਗਈ ਸੀ। ਸਿੰਘਾਂ ਨੇ ਮਤਾ ਪਕਾਇਆ ਸੀ ਅਤੇ ਜ਼ੋਰ ਪਾਇਆ ਸੀ ਕਿ ਚੰਬੇ ਦੀ ਰਾਜਕੁਮਾਰੀ ਦੀ ਸ਼ਾਦੀ ਉਨ੍ਹਾਂ ਦੇ ਨੇਤਾ ਬੰਦਾ ਸਿੰਘ ਬਹਾਦੁਰ ਨਾਲ ਕੀਤੀ ਜਾਵੇ ਜਿਹੜਾ ਕਿ ਉਸ ਸਮੇਂ ਇਕ ਬਾਦਸ਼ਾਹ ਦੀ ਤਰ੍ਹਾਂ ਪੂਰਨ ਪਰਭੂਸੱਤਾਸ਼ਾਲੀ ਹਾਕਮ ਸੀ। ਜਦੋਂ ਬੰਦਾ ਸਿੰਘ ਬਹਾਦੁਰ ਸਿੰਘਾਂ ਸਮੇਤ ਦਿੱਲੀ ਵਿਜ ਪਕੜ ਕੇ ਲਿਜਾਇਆ ਗਿਆ ਸੀ ਤਾਂ ਇਸ ਰਾਜਕੁਮਾਰੀ ਦੀ ਸੁੰਦਰਤਾ ਦੀ ਚਰਚਾ ਸ਼ਾਹੀ ਮਹਿਲਾਂ ਵਿਚ ਵੀ ਪਹੁੰਚ ਗਈ ਸੀ। ਬਾਦਸ਼ਾਹ ਨੇ ਭਾਵੇਂ ਕੁਝ

